October, 2008 Vol. 5 • Issue 2 • Rs. 10/-

# ਵਰਤਮਾਨ ਹਿੰਦੂਸਤਾਨ

# VARTMAN HINDUSTAN

(New Delhi Punjabi Monthly Magazine)

ਨਿਊਯਾਰਕ ਵਿੱਚ ਆਯੋਜਿਤ ਇੰਡੀਆ ਡੇਅ ਪਰੇਡ ਵਿੱਚ ਪਹਿਲੀ ਵਾਰ ਇਕ ਪ੍ਰਭਾਵਸ਼ਾਲੀ Flot ਸ਼ਾਮਲ ਕਰਕੇ ਨਾਮਧਾਰੀ ਸਮਾਜ ਨੇ ਪ੍ਰਤੀਨਿੱਧਤਾ ਦਰਜ ਕਰਾਈ।



ਨਾਮਧਾਰੀ ਗੁਰੂ ਰਾਮ ਸਿੰਘ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਲੋਂ 'ਕੂਕਾ ਲਹਿਰ' ਤੇ ਕਰਵਾਏ ਸੈਮੀਨਾਰ ਵਿਚ ਠਾਕੁਰ ਉਦੇ ਸਿੰਘ ਜੀ ਡਾ. ਜੈ ਰੂਪ ਸਿੰਘ (ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ) ਨੂੰ ਸਨਮਾਨਤ ਕਰ,ਰਹੇ ਹਨ।







ਨਿਊਯਾਰਕ ਵਿੱਚ ਇੰਡੀਆ ਡੇਅ ਪਰੇਡ ਮੌਕੇ ਦੇ ਦ੍ਰਿਸ਼ - Flot ਨੂੰ ਨਿਹਾਰਦਾ ਜਨ ਸਮੂਹ



ਦਿਆਲ ਸਿੰਘ ਈਵਨਿੰਗ ਕਾਲਜ ਵਿਚ ਅੰਤਰ-ਕਾਲਜ ਪ੍ਰਸ਼ਨ-ਉੱਤਰ ਮੁਕਾਬਲੇ ਵਿਚ ਜੇਤੂ ਵਿਦਿਆਰਥਣਾਂ ਗੁਰਪ੍ਰੀਤ ਕੌਰ ਤੇ ਗਗਨਦੀਪ ਕੌਰ ਨੂੰ ਇਨਾਮ ਦੇਂਦੇ ਹੋਏ ਬਜ਼ੁਰਗ ਸ਼ਾਇਰ ਸ੍ਰ. ਹਰਭਜਨ ਸਿੰਘ ਨਿਰਦੋਸ਼ ਅਤੇ ਪ੍ਰੋ. ਕੁਲਜੀਤ ਸ਼ੈਲੀ (ਮੁਖੀ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ) ਉਪਰ ਇਨਸੈਟ ਵਿਚ ਡਾ. ਪ੍ਰਿਯਾ ਸ਼ਰਮਾ (ਲੈਕਚਰਾਰ ਹਿੰਦੀ ਵਿਭਾਗ ਦਿਆਲ ਸਿੰਘ ਈਵਨਿੰਗ ਕਾਲਜ) ਜਿਨ੍ਹਾਂ ਨੇ ਮੰਚ ਸੰਚਾਲਨ ਦੀ ਜਿੰਮੇਵਾਰੀ ਨਿਭਾਈ।



ਬੀਬੀ ਸਾਰਿਕਾ
ਜਿਸਦਾ ਸੜਕ ਹਾਦਸੇ ਵਿਚ
ਦਿਹਾਂਤ ਹੋ ਗਿਆ।

# ਵਰਤਮਾਨ ਹਿੰਦੁਸਤਾਨ
# VARTMAN HINDUSTAN

NEW DELHI (PUNJABI MONTHLY)

October, 2008

Year : 5
Issue : 2



*Editor :*
**Sarve Shaktiman**

*Published & Printed by :*
**Sarve Shaktiman**
J-29-B, Ramesh Nagar,
New Delhi-110015
Ph. 25441674, 25448648
Mob. 9810631674
Fax : 011-25441674



*Laserset at :*
**Vartman Hindustan**
Ph. 25441674, 25448648
E-mail :
vartman_hind2000@yahoo.com

*Printed at :*
**BHARAT PRESS**
A-26, Indl. Area, Phase-II,
Naraina, New Delhi-110026


## ਤਤਕਰਾ





- 'ਵਰਤਮਾਨ ਹਿੰਦੁਸਤਾਨ' ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
- ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ-ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।'
- ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।


### ਚੰਦਾ (ਡਾਕ ਖਰਚ ਸਹਿਤ)

ਦੇਸ਼ :

| | |
|---|---|
| ਸਾਲਾਨਾ | 120 ਰੁਪਏ |
| ਲਾਈਫ ਮੈਂਬਰ | 10,000 ਰੁਪਏ |

ਵਿਦੇਸ਼ :
ਇੰਗਲੈਂਡ ਅਤੇ ਯੂਰਪੀਨ ਦੇਸ਼ :

| | |
|---|---|
| ਸਾਲਾਨਾ | 25 ਪੌਂਡ |
| ਲਾਈਫ ਮੈਂਬਰ | 375 ਪੌਂਡ |

ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :

| | |
|---|---|
| ਸਾਲਾਨਾ | 50 ਡਾਲਰ |
| ਲਾਈਫ ਮੈਂਬਰ | 500 ਡਾਲਰ |

- ਐਸ. ਐਸ. ਮਨਧੀਰ

# ਆਤੰਕਵਾਦੀ ਕਾਰਵਾਈਆਂ ਫਿਲਹਾਲ ਖਤਮ ਹੋਣ ਵਾਲੀਆਂ ਨਹੀਂ

ਭਾਰਤ ਅੰਦਰ ਆਤੰਕਵਾਦ ਪਿਛਲੇ ਕੁੱਝ ਮਹੀਨਿਆਂ ਤੋਂ ਬਹੁਤ ਵੱਧ ਗਿਆ ਹੈ। ਖਾਸ ਕਰਕੇ ਉਨ੍ਹਾਂ ਰਾਜਾਂ ਵਿੱਚ ਕਾਰਵਾਈਆਂ ਵੱਧ ਗਈਆਂ ਹਨ ਜਿੱਥੇ ਭਾਜਪਾ ਗਠਬੰਧਨ ਸਰਕਾਰਾਂ ਜਾਂ ਆਉਣ ਵਾਲੇ ਸਮੇਂ ਵਿੱਚ ਉਨ੍ਹਾਂ ਦੀਆਂ ਸਰਕਾਰਾਂ ਆਉਣ ਦੀ ਆਸ ਹੈ। ਕਰਨਾਟਕ, ਗੁਜਰਾਤ, ਰਾਜਸਥਾਨ ਤੇ ਦਿੱਲੀ ਆਦਿ ਥਾਵਾਂ ਉਪਰ ਬਹੁਤ ਸਾਰੇ ਬੰਬ ਵਿਸਫੋਟ ਹੋਏ ਹਨ। ਭਾਰਤ ਏਸ ਗੱਲੋਂ ਚਿੰਤਤ ਹੈ ਕਿ ਇਨ੍ਹਾਂ ਦਾ ਸਾਹਮਣਾ ਕਿਸ ਰੂਪ ਵਿੱਚ ਕੀਤਾ ਜਾਵੇ। ਭਾਰਤ ਦੇ ਖੁਫੀਆ ਮਹਿਕਮੇ ਨੂੰ ਬਹੁਤ ਚੁਕੰਨਾ ਹੋਣ ਦੀ ਲੋੜ ਹੈ। ਕਈ ਵਾਰੀ ਖੁਫੀਆ ਮਹਿਕਮੇ ਨੂੰ ਪਤਾ ਲੱਗ ਜਾਂਦਾ ਹੈ ਕਿ ਫਲਾਣੀ ਥਾਵੇਂ ਵਿਸਫੋਟ ਹੋਣ ਵਾਲਾ ਹੈ ਫਿਰ ਵੀ ਆਤੰਕਵਾਦੀ ਆਪਣਾ ਕੰਮ ਕਰ ਜਾਂਦੇ ਹਨ। ਸ਼ਹਿਰਾਂ ਵਿੱਚ ਭੀੜ ਭੜੱਕਾ ਬਹੁਤ ਹੋ ਗਿਆ ਹੈ। ਚੁੱਪ ਕੀਤਿਆਂ ਵਿਸਫੋਟ ਹੋ ਜਾਂਦੇ ਹਨ। ਮਗਰੋਂ ਬਹੁਤ ਸਾਰੇ ਰਾਜ ਮਿਲ ਜਾਂਦੇ ਹਨ ਤੇ ਉਨ੍ਹਾਂ ਦੇ ਅਧਾਰ ਤੇ ਪਕੜ ਸ਼ੁਰੂ ਹੋ ਜਾਂਦੀ ਹੈ। ਬਹੁਤ ਸਾਰੇ ਹਥਿਆਰ ਵੀ ਪਕੜ ਵਿੱਚ ਆ ਜਾਂਦੇ ਹਨ। ਯੂ.ਪੀ ਦਾ ਆਜਮਗੜ੍ਹ ਸ਼ਹਿਰ ਅੱਜਕਲ੍ਹ ਬਹੁਤ ਬਦਨਾਮ ਹੋ ਗਿਆ ਹੈ। ਜਿੰਨੇ ਆਤੰਕਵਾਦੀ ਏਨ੍ਹਾਂ ਦਿਨਾਂ ਵਿੱਚ ਫੜੇ ਗਏ ਹਨ, ਉਨ੍ਹਾਂ ਦਾ ਅੱਗਾ ਪਿੱਛਾ ਉਸੇ ਜਿਲ੍ਹੇ ਦਾ ਮਿਲਦਾ ਹੈ।

ਇੱਕ ਪਾਸੇ ਆਤੰਕਵਾਦੀ ਬੰਬ ਵਿਸਫੋਟ ਕਰ ਰਹੇ ਹਨ, ਦੂਸਰੇ ਪਾਸੇ ਦੇਸ਼ ਦੀਆਂ ਫਿਰਕੂ ਤਾਕਤਾਂ ਬੜਾ ਖਤਰਨਾਕ ਕੰਮ ਕਰ ਰਹੀਆਂ ਹਨ। ਮਹਾਰਾਸ਼ਟਰ ਦੀ ਸ਼ਿਵ ਸੈਨਾ ਤੇ ਰਾਜ ਠਾਕਰੇ ਦੀ ਪਾਰਟੀ ਨੇ ਨਾਅਰਾ ਬੁਲੰਦ ਕਰ ਦਿੱਤਾ ਹੈ ਕਿ ਮਹਾਰਾਸ਼ਟਰ ਵਿੱਚ ਗੈਰ ਮਰਾਠੀ ਲੋਕਾਂ ਦੀ ਕੋਈ ਥਾਂ ਨਹੀਂ।ਗੈਰ ਮਰਾਠੀ ਚਾਹੇ ਕਾਰੋਬਾਰ ਕਰ ਰਹੇ ਹਨ ਜਾਂ ਮਜਦੂਰੀ। ਉਨ੍ਹਾਂ ਨੂੰ ਆਰਡਰ ਹੈ ਕਿ ਉਹ ਮਹਾਰਾਸ਼ਟਰ ਵਿੱਚੋਂ ਨਿਕਲ ਜਾਣ। ਉੜੀਸਾ ਵਿੱਚ ਸਵਾਮੀ ਜੀ ਅਤੇ ਉਨ੍ਹਾਂ ਦੇ ਕੁੱਝ ਸਾਥੀਆਂ ਦਾ ਕਤਲ ਮਾਓਵਾਦੀਆਂ ਨੇ ਕੀਤਾ ਹੈ ਪਰ ਸ਼ਾਮਤ ਈਸਾਈਆਂ ਦੀ ਆ ਗਈ ਹੈ। ਈਸਾਈਆਂ ਦਾ ਕਤਲੇਆਮ ਤੇ ਉਨ੍ਹਾਂ ਦੇ ਘਰ-ਬਾਹਰ ਢਾਹੇ ਜਾ ਰਹੇ ਹਨ। ਉਨ੍ਹਾਂ ਦੇ ਪੂਜਾ ਸਥਾਨ ਤੇ ਚਰਚ ਆਦਿ ਬਰਬਾਦ ਕੀਤੇ ਜਾ ਰਹੇ ਹਨ। ਅਮਰਨਾਥ ਯਾਤਰਾ ਕਰਨ ਵਾਲਿਆਂ ਦੀ ਸਹੂਲਤ ਲਈ ਸਰਕਾਰ ਨੇ ਸ਼ਰਾਈਨ ਬੋਰਡ ਨੂੰ ਜ਼ਮੀਨ ਦਿੱਤੀ ਸੀ ਤੇ ਕਾਂਗਰਸ ਵਿਰੋਧੀ ਪਾਰਟੀਆਂ ਤੇ ਗਠਬੰਧਨ ਦੀ ਭਾਈਵਾਲ ਮਹਿਬੂਬਾ ਮੁਫਤੀ ਦੀ ਪੀ.ਡੀ.ਪੀ ਪਾਰਟੀ ਭੜਕ ਉਠੀ। ਅਲਗਾਵਵਾਦੀ ਤੇ ਆਤੰਕਵਾਦੀ ਜਿਹੜੇ ਕੁੱਝ ਸਮੇਂ ਤੋਂ ਠੰਡੇ ਪੈ ਗਏ ਸਨ, ਉਨ੍ਹਾਂ ਦੇ ਹੱਥ ਮੁੱਦਾ ਆ ਗਿਆ ਕਿ ਅਮਰਨਾਥ ਬੋਰਡ ਨੂੰ ਜ਼ਮੀਨ ਕਿਉਂ ਦਿੱਤੀ ਗਈ ਹੈ। ਹੁਰੀਅਤ ਕਾਨਫਰੰਸ ਦੇ ਪਿੱਛੇ ਲੱਖਾਂ ਕਸ਼ਮੀਰੀ ਲੱਗ ਗਏ। ਨਵੇਂ ਸਿਰਿਓਂ ਕਾਨਫਰੰਸ ਵਿੱਚ ਜਾਨ ਪੈ ਗਈ। ਸਰਕਾਰ ਨੇ ਵਿਰੋਧ ਵੇਖ ਕੇ ਜਦੋਂ ਜ਼ਮੀਨ ਵਾਪਸ ਲੈ ਲਈ ਤਾਂ ਭਾਜਪਾ ਨੇ ਜੰਮੂ ਖੇਤਰ ਵਿਚ ਆਪਣਾ ਅੰਦੋਲਨ ਚਾਲੂ ਕਰ ਦਿੱਤਾ। ਲਗਾਤਾਰ ਦੋ ਮਹੀਨੇ ਆਪਣੇ ਅੰਦੋਲਨ ਨੂੰ ਜਾਰੀ ਰੱਖਿਆ। ਅੰਦੋਲਨ ਹਿੰਸਕ ਹੋ ਗਿਆ। ਕਸ਼ਮੀਰ ਵਾਲੇ ਪਾਸੇ ਜਾਣ ਵਾਲਾ ਟਰੈਫਿਕ ਰੋਕ ਦਿੱਤਾ ਗਿਆ। ਕਸ਼ਮੀਰ ਵਾਦੀ ਨੂੰ ਜ਼ਰੂਰੀ ਸਾਮਾਨ ਦੀ ਸਪਲਾਈ ਬੰਦ ਹੋ ਗਈ। ਕਸ਼ਮੀਰੀ ਅਲਗਾਵਵਾਦੀਆਂ ਨੂੰ ਮੌਕਾ ਮਿਲ ਗਿਆ ਤੇ ਨਾਅਰੇ ਲੱਗਣ ਲੱਗ ਪਏ ਕਿ 'ਚੱਲੋ ਮੁਜੱਫਰਾਬਾਦ' 'ਪਾਕਿਸਤਾਨ ਜਿੰਦਾਬਾਦ'। ਏਧਰ ਜੰਮੂ ਵਾਲੇ ਪਾਸੇ ਤੇ ਓਧਰ ਕਸ਼ਮੀਰ ਵਾਲੇ ਪਾਸੇ ਅੰਦੋਲਨ ਹਿੰਸਕ ਹੋ ਗਏ। ਸਰਕਾਰ ਨੂੰ ਲਾਠੀ ਗੋਲੀ ਦਾ ਸਹਾਰਾ ਲੈ ਕੇ ਤੇ ਕਰਫਿਊ ਆਦਿ ਲਗਾ ਕੇ ਹਿੰਸਕ ਅੰਦੋਲਨ ਦਾ ਸਾਹਮਣਾ ਕਰਨਾ ਪਿਆ।

ਆਤੰਕਵਾਦੀ ਕਾਰਵਾਈਆਂ ਹੁਣ ਕੇਵਲ ਭਾਰਤ ਵਿੱਚ ਹੀ ਨਹੀਂ ਇਸ ਨੇ ਆਪਣਾ ਕੌਮਾਂਤਰੀ ਰੂਪ ਧਾਰਨ ਕਰ ਲਿਆ ਹੈ। ਓਸਾਮਾ ਬਿਨ ਲਾਦੇਨ ਦੁਨੀਆਂ ਦੇ ਆਤੰਕਵਾਦੀਆਂ ਦਾ ਸਰਦਾਰ ਹੈ। 2001 ਵਿੱਚ ਇਸਦੀ ਅਲਕਾਇਦਾ ਪਾਰਟੀ ਨੇ ਬੜੀ ਗਹਿਰੀ ਸਾਜਸ਼ ਨਾਲ ਅਮਰੀਕਾ ਦੇ ਨਿਊਯਾਰਕ ਸ਼ਹਿਰ ਵਿੱਚ ਪੈਂਟਾਗਨ ਬਿਲਡਿੰਗ ਤੇ ਟਰੇਡਿੰਗ ਸੈਂਟਰ ਦੀ ਬਿਲਡਿੰਗ ਉਪਰ ਹਮਲਾ ਕੀਤਾ ਸੀ। ਇਹ ਬਿਲਡਿੰਗਾਂ ਬੜੀਆਂ ਉਚੀਆਂ ਸਨ। ਜਹਾਜਾਂ ਰਾਹੀਂ ਏਨੀ ਤਗੜੀ ਟੱਕਰ ਮਾਰੀ ਕਿ ਬਿਲਡਿੰਗਾਂ ਢਹਿ ਢੇਰੀ ਹੋ ਗਈਆਂ। ਕਰੀਬਨ ਪੰਜ ਹਜਾਰ ਵਿਅਕਤੀ ਉਸ ਹਾਦਸੇ ਵਿੱਚ ਮਾਰੇ ਗਏ। ਅੱਜ ਤੱਕ ਏਨਾ ਤਗੜਾ ਹਮਲਾ ਅਮਰੀਕਾ ਉਤੇ ਨਹੀਂ ਸੀ ਹੋਇਆ। ਇਸ ਹਮਲੇ ਨਾਲ ਦੁਨੀਆਂ ਦੇ ਕੰਨ ਖੜ੍ਹੇ ਹੋ ਗਏ। ਸੰਸਾਰ ਭਰ ਦੇ ਲੋਕੀਂ ਹੈਰਾਨ ਤੇ ਪਰੇਸ਼ਾਨ ਹੋ ਗਏ। ਓਸਾਮਾ ਬਿਨ ਲਾਦੇਨ ਦੀ ਪਾਰਟੀ ਅਲਕਾਇਦਾ ਤੇ ਤਾਲੇਬਾਨੀਆਂ (ਸਟੂਡੈਂਟਸ) ਦੀ ਅਫਗਾਨਿਸਤਾਨ ਵਿੱਚ ਸਰਕਾਰ ਸੀ। ਪਾਕਿਸਤਾਨ ਵਿੱਚ ਇਹਨਾਂ ਦੇ ਕਈ ਅੱਡੇ ਹਨ। ਕਿਸੇ ਸਮੇਂ ਅਫਗਾਨਿਸਤਾਨ ਅੰਦਰ ਕਮਿਊਨਿਸਟ ਸਰਕਾਰ ਸੀ। ਕਮਿਊਨਿਸਟ ਸਰਕਾਰ ਦੀ ਰੱਖਿਆ ਵਾਸਤੇ ਰੂਸੀ ਫੌਜਾਂ ਆਈਆਂ ਸਨ। ਅਮਰੀਕਾ ਨੇ ਕਮਿਊਨਿਸਟ ਸਰਕਾਰ ਨੂੰ ਖਤਮ ਕਰਨ ਵਾਸਤੇ ਓਸਾਮਾ ਬਿਨ ਲਾਦੇਨ ਤੇ ਉਸਦੀ ਅਲਕਾਇਦਾ ਪਾਰਟੀ ਦੀ ਮਦਦ ਲਈ ਸੀ। ਕਮਿਊਨਿਸਟ ਲੀਡਰਾਂ ਨੂੰ ਫਾਂਸੀ ਚਾੜ੍ਹਿਆ ਗਿਆ ਤੇ ਬੜੀ ਬੁਰੀ ਤਰ੍ਹਾਂ ਮਾਰਿਆ ਗਿਆ। ਪਾਕਿਸਤਾਨ ਅੰਦਰ ਅੱਜ ਤੱਕ ਲੋਕਾਂ ਦੀ ਚੁਣੀ ਹੋਈ ਸਰਕਾਰ ਨੂੰ ਟਿਕਣ ਨਹੀਂ ਦਿੱਤਾ ਗਿਆ। ਮਿਲਟਰੀ ਤੇ ਖੁਫੀਆ ਏਜੰਸੀ ਦਾ ਰਾਜ ਰਿਹਾ ਹੈ। ਭਾਰਤ ਦੇ ਆਤੰਕਵਾਦੀਆਂ ਦੀ ਪਾਕਿਸਤਾਨੀ ਹਾਕਮ ਸਦਾ ਮਦਦ ਕਰਦੇ ਰਹੇ। ਸ੍ਰੀ ਪਰਵੇਜ਼ ਮੁਸ਼ੱਰਫ ਫੌਜਾਂ ਦਾ ਕਮਾਂਡਰ ਸੀ। ਤਦ ਸ੍ਰੀ ਨਵਾਜ਼ ਸ਼ਰੀਫ ਪਾਕਿਸਤਾਨ ਦਾ ਪ੍ਰਧਾਨ ਮੰਤਰੀ ਸੀ। ਪ੍ਰਧਾਨ ਮੰਤਰੀ ਨੂੰ ਦੱਸੇ ਬਿਨਾ ਭਾਰਤ ਦੇ ਕਾਰਗਿੱਲ ਹਿੱਸੇ ਉਪਰ ਪਾਕਿਸਤਾਨੀ ਫੌਜਾਂ ਨੇ ਹਮਲਾ ਕਰ ਦਿੱਤਾ। ਭਾਰਤੀ ਫੌਜਾਂ ਨੇ ਹਮਲੇ ਦਾ ਮੂੰਹ ਤੋੜ ਜਵਾਬ ਦੇ ਕੇ ਪਾਕਿਸਤਾਨੀ ਫੌਜਾਂ ਪਾਸੋਂ ਕਾਰਗਿੱਲ ਖਾਲੀ ਕਰਵਾਇਆ। ਅਮਰੀਕਾ ਪਾਕਿਸਤਾਨ ਬਣਨ ਸਮੇਂ ਤੋਂ ਹੀ ਉਸਦੀ ਮਦਦ ਕਰਦਾ ਰਿਹਾ ਹੈ। ਦੁਨੀਆਂ ਜਾਣਦੀ ਹੈ ਕਿ ਜੰਮੂ

# ਪੰਜਾਬੀ ਸਾਹਿਤ ਸਭਾ ਦੀ ਖੂਬਸੂਰਤ ਸਾਹਿਤਕ ਸ਼ਾਮ

ਨਵੀਂ ਦਿੱਲੀ - ਸਤੰਬਰ 2008 ਦੀ ਪੰਜਾਬੀ ਸਾਹਿਤ ਸਭਾ ਦੀ ਮਾਸਿਕ ਸਾਹਿਤਕ ਇਕੱਤਰਤਾ ਦਿੱਲੀ ਯੂਨੀਵਰਸਿਟੀ ਦੇ ਡਾ. ਮਨਜੀਤ ਸਿੰਘ ਦੀ ਪ੍ਰਧਾਨਗੀ ਹੇਠ ਪੰਜਾਬੀ ਭਵਨ ਦੇ ਆਡੀਟੋਰੀਅਮ ਵਿਖੇ ਆਯੋਜਿਤ ਹੋਈ। ਪ੍ਰੋਗਰਾਮ ਵਿੱਚ ਭਾਗ ਲੈਣ ਵਾਲਿਆਂ ਅਤੇ ਹਾਜਰ ਹੋਏ ਸਾਹਿਤਕ ਸਰੋਤਿਆਂ ਦਾ ਸਭਾ ਦੇ ਡਾਇਰੈਕਟਰ ਡਾ. ਕਰਨਜੀਤ ਸਿੰਘ ਨੇ ਸੁਆਗਤ ਕੀਤਾ।

ਪ੍ਰੋਗਰਾਮ ਵਿੱਚ ਵਿਸ਼ੇਸ਼ ਤੌਰ ਤੇ ਭਾਗ ਲੈਣ ਲਈ ਚੰਡੀਗੜ੍ਹ ਤੋਂ ਆਏ ਗਲਪਕਾਰ ਡਾ. ਸਵੈਰਾਜ ਸਿੰਘ ਸੰਧੂ ਨੇ ਚੂੜੀਆਂ ਸਿਰਲੇਖ ਦੀ ਕਹਾਣੀ ਪੇਸ਼ ਕੀਤੀ ਜੋ ਆਸਾਮ ਦੇ ਸੁਹਾਣੇ ਵਾਤਾਵਰਣ ਦੇ ਪਿਛੋਕੜ ਵਿੱਚ ਸੁਨੈਨਾ ਦੇ ਸਹਿਜ ਪਿਆਰ ਦਾ ਖੂਬਸੂਰਤ ਚਿੱਤਰ ਪੇਸ਼ ਕਰਦੀ ਸੀ। ਸ੍ਰੀ ਬਲਬੀਰ ਸਿੰਘ ਨਾਂਧਰਾ ਦੀ ਕਹਾਣੀ ਦਾ ਸਿਰਲੇਖ ਸੀ, 'ਤੀਸਰਾ'। ਇਹ ਦਾਰਸ਼ਨਿਕ ਭਾਂਤ ਦੀ ਕਹਾਣੀ ਸੀ ਜਿਸ ਵਿੱਚ ਦੋ ਜਿੰਦਾਂ ਪੂਰਨ ਇੱਕਲ ਵਿੱਚ ਜਿੰਦਗੀ ਬਸਰ ਕਰਨਾ ਚਾਹੁੰਦੀਆਂ ਹਨ। ਪਰ ਕੋਈ ਥਾਂ ਐਸੀ ਨਹੀਂ ਜਿੱਥੇ 'ਤੀਸਰੇ' ਦਾ ਦਖਲ ਨਾ ਹੋਵੇ। ਮਾਸਿਕ 'ਛੇਵਾਂ ਦਰਿਆ' ਦੇ ਸੰਪਾਦਕ ਅਤੇ ਕਾਮਲ ਗਲਗੋ ਜੋਗਿੰਦਰ ਅਮਰ ਨੇ ਕਵਿਤਾ ਅਤੇ ਗਜ਼ਲ ਪੇਸ਼ ਕੀਤੀ। ਗਜ਼ਲ ਦਾ ਇੱਕ ਸ਼ਿਅਰ ਇਸ ਤਰ੍ਹਾਂ ਸੀ -

ਐਵੇਂ ਸਮੇਂ ਤੋਂ ਮੂੰਹ ਭਵਾ ਕੇ ਬਹਿ ਗਏ ਨੇ ਉਹ
ਕਿਸ ਨੂੰ ਪਤੈ ਕਿਹੜੀ ਘੜੀ ਦੁਸ਼ਵਾਰ ਕਿਸੇ ਦੀ।

ਸ੍ਰੀਮਤੀ ਪਰਸਿਸ ਸਿੰਘ ਨੇ ਤਿੰਨ ਕਾਵਿ ਰਚਨਾਵਾਂ ਸੁਣਾਈਆਂ। ਭਾਵਨਾ ਸੀ -

ਪਿਆਰ ਵਾਲੇ ਗੀਤ ਨੂੰ ਮੈਂ ਗਾਵਾਂ ਕਿਸ ਤਰ੍ਹਾਂ
ਇੱਕ ਟੁੱਟੇ ਹੋਏ ਸਾਜ਼ ਨੂੰ ਵਜਾਵਾਂ ਕਿਸ ਤਰ੍ਹਾਂ।

ਵਿਚਾਰ ਚਰਚਾ ਵਿੱਚ ਭਾਗ ਲੈਂਦਿਆਂ ਪ੍ਰੋ. ਰਣਜੀਤ ਸਿੰਘ ਨੇ ਕਿਹਾ ਕਿ ਦੋਵੇਂ ਕਹਾਣੀਆਂ ਅੱਛੀਆਂ ਲੱਗੀਆਂ। ਨਾਂਧਰਾ ਦਾ ਨਵੇਕਲਾ ਤਜਰਬਾ ਸੀ ਕਿ ਨਿੱਘ ਨੇੜ ਵਿੱਚ ਤੀਸਰੇ ਦਾ ਭਰਮ ਰਹਿੰਦਾ ਹੈ। ਡਾ. ਸੰਧੂ ਨੇ ਆਸਾਮ ਦੇ ਇਲਾਕੇ ਦਾ ਬਿਆਨ ਅਤੇ ਸੁਨੈਨਾ ਦੀ ਚੂੜੀਆਂ ਦੀ ਮੰਗ ਮੁਹੱਬਤ ਦੇ ਅਹਿਸਾਸ ਨੂੰ ਦਰਸਾਉਂਦੀ ਹੈ। ਡਾ. ਨਰਿੰਦਰ ਸਿੰਘ ਨੇ ਨਾਂਧਰਾ ਦੀ ਕਹਾਣੀ ਦੇ ਆਦਮ ਅਤੇ ਹੱਵਾ ਦੀ ਮਿੱਥ ਦੇ ਅਧਾਰ 'ਤੇ ਕੀਤੇ ਤਜਰਬੇ ਦੀ ਸ਼ਲਾਘਾ ਕੀਤੀ। ਸੁਝਾਅ ਸੀ ਕਿ ਕੋਈ ਦਿਸ਼ਾ ਦਰਸਾਉਣੀ ਚਾਹੀਦੀ ਹੈ। ਅਮਰ ਦੀਆਂ ਕਾਵਿ ਰਚਨਾਵਾਂ ਪਸੰਦ ਕੀਤੀਆਂ। ਪਰਸਿਸ ਸਿੰਘ ਨੂੰ ਕਵਿਤਾ ਦਾ ਡੂੰਘਾ ਅਧਿਐਨ ਕਰਨ ਲਈ ਕਿਹਾ। ਸ਼ਾਂਤੀ ਦੇਵ ਨੇ ਪਰਸਿਸ ਸਿੰਘ ਨੂੰ ਕਾਵਿ ਕਲਾ ਵਿੱਚ ਮਿਹਨਤ ਕਰਨ ਲਈ ਕਿਹਾ ਅਤੇ ਅਮਰ ਦੀਆਂ ਰਚਨਾਵਾਂ ਦੀ ਪ੍ਰਸ਼ੰਸਾ ਕੀਤੀ। ਨਾਂਧਰਾ ਨੂੰ ਭਾਸ਼ਾ ਦੀ ਸੰਖੇਪਤਾ ਅਤੇ ਸੁਧਾਰ ਦਾ ਸੁਝਾਅ ਦਿੱਤਾ। ਕੇਵਲ ਗੋਸਵਾਮੀ ਨੇ ਕਿਹਾ ਕਿ ਇਹ ਧਿਆਨ ਰੱਖਣਾ ਚਾਹੀਦਾ ਹੈ ਕਿ ਕਹਾਣੀ ਪਾਠਕ/ਸਰੋਤੇ ਤੱਕ ਕਮੂਨੀਕੇਟ ਹੋਵੇ। ਡਾ. ਸੰਧੂ ਨੇ ਆਸਾਮ ਦੇ ਵਾਤਾਵਰਣ ਦਾ ਬਿਆਨ ਬਹੁਤ ਖੂਬਸੂਰਤੀ ਨਾਲ ਪੇਸ਼ ਕੀਤਾ। ਅਵਤਾਰ ਸਿੰਘ ਸਰੀਂਹ ਨੇ ਕਿਹਾ ਕਿ ਨਾਂਧਰਾ ਨੇ ਪ੍ਰਚਲਤ ਨੰਗੇਜ਼ ਤੋਂ ਸਭਿਅਤਾ ਵੱਲ ਮੋੜਨ ਦਾ ਸੰਕੇਤ ਦਿੱਤਾ ਹੈ। ਡਾ. ਸੰਧੂ ਦੀ ਕਹਾਣੀ ਸਿੱਧ ਕਰਦੀ ਹੈ ਕਿ ਪਿਆਰ ਕਬਜ਼ਾ ਨਹੀਂ, ਅਹਿਸਾਸ ਹੈ। ਪਰਸਿਸ ਦੇ ਕਾਵਿ-ਅੰਸ਼ ਵੈਂਦੀਆਂ ਕਲਾ ਦੇ ਹਨ। ਅਮਰ ਦੀ ਗਜ਼ਲ ਪਸੰਦ ਕੀਤੀ। ਕਿਰਪਾਲ ਸਿੰਘ ਆਜ਼ਾਦ ਨੇ ਕਿਹਾ ਕਿ ਨਾਂਧਰਾ ਦੀ ਕਹਾਣੀ ਵਿੱਚ ਅਣਕਹੀ ਗੱਲ ਮਹੱਤਵਪੂਰਨ ਹੈ ਅਤੇ ਡਾ. ਸੰਧੂ ਦੀ ਕਹਾਣੀ ਵਿੱਚ ਸੁਨੈਨਾ ਦੇ ਪਹਿਲੇ ਪਿਆਰ ਦਾ ਪਰਛਾਵਾ ਹੈ। ਡਾ. ਕਰਨਜੀਤ ਸਿੰਘ ਨੇ ਜੋਗਿੰਦਰ ਅਮਰ ਦੀ ਗਜ਼ਲ ਦੀ ਸ਼ਲਾਘਾ ਕੀਤੀ। ਪਰਸਿਸ ਕਵਿਤਾ ਸੁਣਾ ਰਹੀ ਹੈ ਪਰ ਮਤਲਾਹ ਅਤੇ ਮਕਤਾ ਦੇ ਸ਼ਬਦ ਵਰਤਦੀ ਹੈ ਜੋ ਗਜ਼ਲ ਨਾਲ ਸਬੰਧ ਰੱਖਦੇ ਹਨ। ਨਾਂਧਰਾ ਨੂੰ ਸੁਝਾਅ ਸੀ ਕਿ ਭਾਸ਼ਾ ਨੂੰ ਸੁਧਾਰਨ। ਡਾ. ਸੰਧੂ ਵਲੋਂ ਕਹਾਣੀ ਵਿੱਚ ਪੇਸ਼ ਕੀਤੇ ਸਾਫ਼, ਸਵੱਛ ਅਤੇ ਸਹਿਜ ਪਿਆਰ ਭਾਵਨਾ ਦੀ ਪ੍ਰਸ਼ੰਸਾ ਦੇ ਨਾਲ ਰਚਨਾ ਦੇ ਕਲਾਈਮੈਕਸ ਦੀ ਵੀ ਸ਼ਲਾਘਾ ਕੀਤੀ। ਡਾ. ਮਨਜੀਤ ਸਿੰਘ ਨੇ ਪੇਸ਼ ਹੋਈਆਂ ਰਚਨਾਵਾਂ 'ਤੇ ਸੰਖੇਪ ਟਿੱਪਣੀ ਕੀਤੀ ਅਤੇ ਦੋਹਾਂ ਕਹਾਣੀਆਂ ਦੀ ਭਰਪੂਰ ਸ਼ਲਾਘਾ ਕੀਤੀ। ਉਹਨਾਂ ਕਿਹਾ ਕਿ ਪਰਸਿਸ ਦੀ ਕਾਵਿ ਰਚਨਾ ਵੇਦਨਾ ਤੋਂ ਸੰਵੇਦਨ ਨਹੀਂ ਬਣ ਸਕੀ। ਕੁਲ ਮਿਲਾ ਕੇ ਡਾ. ਸਾਹਿਬ ਨੇ ਇਸ ਸਾਹਿਤਕ ਇੱਕਤਰਤਾ ਨੂੰ ਇੱਕ ਖੂਬਸੂਰਤ ਸ਼ਾਮ ਗਰਦਾਨਿਆ।

---

ਕਸ਼ਮੀਰ ਨੂੰ ਹਾਸਲ ਕਰਨ ਵਾਸਤੇ ਪਾਕਿਸਤਾਨ ਨੇ ਕਬਾਇਲੀਆਂ ਪਾਸੋਂ 1948 ਵਿੱਚ ਹਮਲਾ ਕਰਵਾਇਆ। ਭਾਰਤ ਨੇ ਖੂਨ ਖਰਾਬੇ ਤੋਂ ਬਚਣ ਲਈ ਯੂ.ਐਨ.ਓ. ਪਾਸ ਸ਼ਿਕਾਇਤ ਕੀਤੀ। ਯੂ.ਐਨ.ਓ. ਦੇ ਕਹਿਣ ਤੇ ਲੜਾਈ ਤਾਂ ਬੰਦ ਹੋ ਗਈ ਪਰ ਜੰਮੂ ਕਸ਼ਮੀਰ ਦਾ ਤਕਰੀਬਨ ਤੀਸਰਾ ਹਿੱਸਾ ਪਾਕਿਸਤਾਨ ਨੇ ਕਬਜ਼ਾ ਲਿਆ। ਯੂ.ਐਨ.ਓ. ਵਿੱਚ ਅਮਰੀਕਾ ਦੀ ਸਰਦਾਰੀ ਹੈ। ਅੱਜ ਤੱਕ ਕਬਜ਼ੇ ਵਾਲਾ ਹਿੱਸਾ ਭਾਰਤ ਨੂੰ ਨਹੀਂ ਦੁਆਇਆ। ਏਸੇ ਸਾਲ ਦੇ ਅੰਤ ਵਿੱਚ ਅਮਰੀਕਾ ਦੇ ਰਾਸ਼ਟਰਪਤੀ ਸ੍ਰੀ ਬੁਸ਼ ਦਾ ਕਾਰਜਕਾਲ ਖਤਮ ਹੋ ਰਿਹਾ ਹੈ ਤੇ ਨਵੀਂ ਚੋਣ ਹੋਵੇਗੀ। ਰਾਸ਼ਟਰਪਤੀ ਪਦ ਦੇ ਨਵੇਂ ਉਮੀਦਵਾਰ ਸ੍ਰੀ ਬਰਾਕ ਓਬਾਮਾ ਨੇ ਬੜੇ ਸਪੱਸ਼ਟ ਸ਼ਬਦਾਂ ਵਿੱਚ ਕਿਹਾ ਹੈ ਕਿ ਪਾਕਿਸਤਾਨ ਨੂੰ ਅਮਰੀਕਾ ਨੇ ਆਤੰਕਵਾਦੀਆਂ ਨੂੰ ਖਤਮ ਕਰਨ ਲਈ ਅਰਬਾਂ ਰੁਪਏ ਦੀ ਮਦਦ ਦਿੱਤੀ ਹੈ ਪਰ ਇਹ ਸਾਰੀ ਮਦਦ ਭਾਰਤ ਦੇ ਖਿਲਾਫ ਵਰਤੀ ਗਈ ਹੈ। ਈਰਾਕ ਉਪਰ ਹਮਲਾ ਕਰਨਾ ਤੇ ਈਰਾਕ ਦੇ ਲੀਡਰਾਂ ਨੂੰ ਫਾਂਸੀ ਚਾੜ੍ਹਨਾ, ਇਸ ਨੂੰ ਅਸੀਂ ਕੀ ਕਹਾਂਗੇ ? ਕੀ ਇਹ ਆਤੰਕਵਾਦ ਦਾ ਹਿੱਸਾ ਨਹੀਂ ? ਇਹ ਕਾਰਵਾਈ ਕਰਕੇ ਸੰਸਾਰ ਭਰ ਦੀ ਮੁਸਲਮ ਜਨਤਾ ਨੂੰ ਅਮਰੀਕਾ ਨੇ ਆਪਣਾ ਦੁਸ਼ਮਣ ਬਣਾ ਲਿਆ ਹੈ। ਜਦ ਤੱਕ ਆਤੰਕਵਾਦ ਦੀ ਜੜ੍ਹ ਨੂੰ ਨਹੀਂ ਸਮਝਿਆ ਜਾਂਦਾ ਤਦ ਤੱਕ ਆਤੰਕਵਾਦੀ ਕਾਰਵਾਈਆਂ ਚੱਲਦੀਆਂ ਰਹਿਣਗੀਆਂ।

– ਐਸ.ਐਸ.ਮਨਧੀਰ

# ਸੱਠ ਸਾਲਾਂ ਦੇ ਇਤਿਹਾਸ ਵਿੱਚ ਪਹਿਲਾ ਬਿਆਨ

ਵਿਦੇਸ਼ ਨੀਤੀ ਬਾਰੇ ਪਾਕਿਸਤਾਨ ਦੇ ਰਾਸ਼ਟਰਪਤੀ ਸ੍ਰੀ ਆਸਿਫ ਅਲੀ ਜਰਦਾਰੀ ਦਾ ਬਿਆਨ ਕਿ 'ਭਾਰਤ ਅੰਦਰ ਜੋ ਅੱਲਗਵਾਦੀ ਤਾਕਤਾਂ ਕੰਮ ਕਰ ਰਹੀਆਂ ਹਨ ਉਹ ਸਾਰੇ ਆਤੰਕਵਾਦੀ ਹਨ। ਇਹਨਾਂ ਨੂੰ ਆਜ਼ਾਦੀ ਦੀ ਲੜਾਈ ਦੇ ਘੁਲਾਟੀਏ ਕਹਿਣਾ ਠੀਕ ਨਹੀਂ।' ਪਿਛਲੇ ਸੱਠ ਸਾਲਾਂ ਦੇ ਇਤਿਹਾਸ ਵਿੱਚ ਇਹ ਪਹਿਲਾ ਬਿਆਨ ਹੈ ਜਿਹੜਾ ਪਾਕਿਸਤਾਨ ਦੇ ਰਾਸ਼ਟਰਪਤੀ ਨੇ ਦਿੱਤਾ ਹੈ। ਵਰਨਣਯੋਗ ਹੈ ਕਿ ਉਨ੍ਹਾਂ ਦੀ ਪਤਨੀ ਬੇਨਜ਼ੀਰ ਭੁੱਟੋ ਵੀ ਇਹਨਾਂ ਆਤੰਕਵਾਦੀਆਂ ਦਾ ਸ਼ਿਕਾਰ ਬਣ ਚੁੱਕੇ ਹਨ, ਉਨ੍ਹਾਂ 'ਤੇ ਵੀ ਹਮਲੇ ਹੋ ਚੁੱਕੇ ਹਨ। ਬਿਆਨ ਤੋਂ ਲੱਗਦਾ ਹੈ ਕਿ ਆਤੰਕਵਾਦ ਦੇ ਖਾਤਮੇ ਲਈ ਹੁਣ ਸਾਰੇ ਯਤਨ ਕੀਤੇ ਜਾਣਗੇ। ਅਫਗਾਨਿਸਤਾਨ ਨਾਲ ਲੱਗਦੇ ਪਾਕਿਸਤਾਨੀ ਇਲਾਕੇ ਵਿੱਚ ਓਸਾਮਾ ਬਿਨ ਲਾਦੇਨ ਦੀ ਅਲਕਾਇਦਾ ਪਾਰਟੀ ਅਤੇ ਤਾਲੇਬਾਨਾਂ ਦੇ ਅੱਡੇ ਬਣੇ ਹੋਏ ਹਨ। ਅਮਰੀਕੀ ਫੌਜਾਂ ਹਮਲੇ ਕਰ ਰਹੀਆਂ ਹਨ। ਕਈ ਇੱਕ ਨਾਮੀ ਆਤੰਕਵਾਦੀ ਲੀਡਰ ਮਾਰੇ ਜਾ ਚੁੱਕੇ ਹਨ। ਆਤੰਕਵਾਦੀ ਸਮਝਦੇ ਹਨ ਕਿ ਅਫਗਾਨਿਸਤਾਨ ਤੇ ਪਾਕਿਸਤਾਨ ਅੰਦਰ ਕਾਫ਼ਰਾਂ ਦੀਆਂ ਸਰਕਾਰਾਂ ਹਨ। ਪਾਕਿਸਤਾਨ ਵਲੋਂ ਆਤੰਕਵਾਦੀਆਂ ਨੂੰ ਮਦਦ ਮਿਲਣੀ ਬੰਦ ਹੋ ਗਈ ਤਾਂ ਭਾਰਤ ਅੰਦਰ ਅਮਨ ਚੈਨ ਹੋ ਜਾਏਗਾ। ਵੇਖਣਾ ਹੈ ਕਿ ਪਾਕਿਸਤਾਨ ਦੇ ਰਾਸ਼ਟਰਪਤੀ ਦੀ ਕਹਿਣੀ ਤੇ ਕਰਨੀ ਵਿੱਚ ਕਿੰਨਾ ਕੁ ਅਮਲ ਹੁੰਦਾ ਹੈ।

ਕੁਦਰਤ ਦੀ ਅਜੀਬ ਖੇਡ ਹੈ ਕਿ ਕਿਵੇਂ ਵਿਅਕਤੀ ਦੀ ਤਕਦੀਰ ਬਦਲਦੀ ਹੈ। ਸ੍ਰੀ ਆਸਿਫ ਅਲੀ ਜਰਦਾਰੀ ਕਲ੍ਹ ਦੇ ਪਾਕਿਸਤਾਨ ਵਿੱਚ 10 ਪਰਸੈਂਟ ਦੇ ਰੂਪ ਵਿੱਚ ਜਾਣੇ ਜਾਂਦੇ ਸਨ। ਅੱਜ ਉਹ ਪਾਕਿਸਤਾਨ ਦੀ ਸਭ ਤੋਂ ਉਚੀ ਪਦਵੀ ਰਾਸ਼ਟਰਪਤੀ ਦੇ ਅਹੁਦੇ 'ਤੇ ਬਿਰਾਜਮਾਨ ਹਨ। ਉਨ੍ਹਾਂ ਦਾ ਵਿਆਹ 1987 ਵਿੱਚ ਸ੍ਰੀਮਤੀ ਬੇਨਜ਼ੀਰ ਭੁੱਟੋ ਨਾਲ ਹੋਇਆ ਸੀ। ਸ੍ਰੀਮਤੀ ਭੁੱਟੋ 1988 ਤੋਂ 1990 ਤੱਕ ਪਾਕਿਸਤਾਨ ਦੀ ਪ੍ਰਧਾਨ ਮੰਤਰੀ ਰਹੀ। ਜਦੋਂ ਸ੍ਰੀਮਤੀ ਭੁੱਟੋ ਦੀ ਦੂਸਰੀ ਸਰਕਾਰ ਬਣੀ ਤਾਂ ਸ੍ਰੀ ਜਰਦਾਰੀ ਮੰਤਰੀ ਮੰਡਲ ਵਿੱਚ ਵਪਾਰ ਮੰਤਰੀ ਸਨ। ਵਪਾਰ ਵਿੱਚ ਆਮ ਤੌਰ ਤੇ ਕਮਿਸ਼ਨ ਚੱਲਦਾ ਹੈ। ਜਿਵੇਂ ਦਫਤਰਾਂ ਵਿੱਚ ਚਰਚਾ ਰਹਿੰਦੀ ਹੈ ਕਿ ਅਫਸਰ, ਇੰਜੀਨੀਅਰ ਤੇ ਪੁਲਿਸ ਆਦਿ ਵਿੱਚ ਕੁੱਝ ਕਮਿਸ਼ਨ ਬੱਝਾ ਰਹਿੰਦਾ ਹੈ ਤੇ ਚੁੱਪ ਚੁਪੀਤੇ ਦਲਾਲਾਂ ਰਾਹੀਂ ਚੱਲਦਾ ਰਹਿੰਦਾ ਹੈ। ਇਸੇ ਤਰ੍ਹਾਂ ਸ੍ਰੀ ਜਰਦਾਰੀ ਆਪਣੇ ਵਪਾਰ ਮੰਤਰੀ ਸਮੇਂ 10 ਪਰਸੈਂਟ ਨਾਮ ਦੇ ਨਾਲ ਪ੍ਰਸਿੱਧ ਹੋ ਗਏ। ਕਈਆਂ ਵਿਅਕਤੀਆਂ ਨੂੰ ਮਾਇਆ ਨਾਲ ਬੜੀ ਮੁਹੱਬਤ ਹੁੰਦੀ ਹੈ। ਪੂੰਜੀਵਾਦੀ ਢਾਂਚੇ ਵਿੱਚ ਮਾਇਆ ਦੀ ਬਹੁਤ ਕਦਰ ਹੁੰਦੀ ਹੈ। ਮਾਇਆ ਨਾਲ ਇੱਜ਼ਤ ਬਣਦੀ ਹੈ ਤੇ ਅਹੁਦੇ ਨਾਲ ਸਨਮਾਨ ਪ੍ਰਾਪਤ ਹੁੰਦਾ ਹੈ। ਪਾਕਿਸਤਾਨ ਦਾ ਵਿਧਾਨ ਇਹੋ ਜਿਹਾ ਰਿਹਾ ਹੈ ਕਿ ਅਸਲ ਤਾਕਤ ਮਿਲਟਰੀ ਤੇ ਖੁਫੀਆ ਏਜੰਸੀ ਕੋਲ ਰਹਿੰਦੀ ਹੈ ਤੇ ਸਰਕਾਰਾਂ ਮਿਲਟਰੀ ਤੇ ਖੁਫੀਆ ਏਜੰਸੀ ਦੀਆਂ ਕਠਪੁਤਲੀਆਂ ਬਣ ਕੇ ਕੰਮ ਕਰਦੀਆਂ ਰਹਿੰਦੀਆਂ ਹਨ। ਜਦੋਂ ਵੀ ਕੋਈ ਲੋਕਾਂ ਦੀ ਚੁਣੀ ਹੋਈ ਸਰਕਾਰ ਬਣਦੀ ਉਸ ਨੂੰ ਮਿਲਟਰੀ ਦੁਆਰਾ ਪਲਟ ਦਿੱਤਾ ਜਾਂਦਾ। ਜਦੋਂ ਸ੍ਰੀਮਤੀ ਭੁੱਟੋ ਦੀ ਸਰਕਾਰ ਪਲਟੀ ਗਈ ਤਾਂ ਸ੍ਰੀ ਜਰਦਾਰੀ ਉਪਰ ਭ੍ਰਿਸ਼ਟਾਚਾਰ ਦੇ ਮੁਕਦਮੇ ਚਲਾਏ ਗਏ। ਕਈ ਸਾਲ ਜੇਲ੍ਹ ਭੁਗਤਣੀ ਪਈ। ਕਈ ਇੱਕ ਮੁਕਦਮੇ ਅਜੇ ਵੀ ਬਾਕੀ ਸਨ। ਸ੍ਰੀ ਮੁਸ਼ੱਰਫ ਪਾਕਿਸਤਾਨੀ ਫੌਜਾਂ ਦੇ ਕਮਾਂਡਰ ਸਨ। ਉਹ ਸ੍ਰੀ ਨਵਾਜ਼ ਸ਼ਰੀਫ਼ ਦੀ ਸਰਕਾਰ ਪਲਟ ਕੇ ਦੇਸ਼ ਦੇ ਰਾਸ਼ਟਰਪਤੀ ਬਣੇ। ਹੱਥ ਠੋਕੇ ਵਾਸਤੇ ਆਪਣੀ ਹੀ ਇੱਕ ਪਾਰਟੀ ਬਣਾਈ। ਨਾਲ ਹੀ ਵਾਇਦਾ ਕਰਦੇ ਰਹੇ ਕਿ ਪਾਕਿਸਤਾਨ ਨੂੰ ਇੱਕ ਚੁਣੀ ਹੋਈ ਸਰਕਾਰ ਦੇਣਗੇ। ਸ੍ਰੀ ਮੁਸ਼ੱਰਫ ਨੇ ਕਰੀਬਨ 9-10 ਸਾਲ ਰਾਜ ਕੀਤਾ। ਪਾਕਿਸਤਾਨ ਦੀਆਂ ਦੋ ਮੁੱਖ ਪਾਰਟੀਆਂ ਸਨ। ਇੱਕ ਦੇ ਲੀਡਰ ਸ੍ਰੀਮਤੀ ਬੇਨਜ਼ੀਰ ਭੁੱਟੋ ਤੇ ਦੂਸਰੀ ਦੇ ਲੀਡਰ ਸ੍ਰੀ ਨਵਾਜ਼ ਸ਼ਰੀਫ਼। ਦੋਹਾਂ ਪਾਰਟੀਆਂ ਦੇ ਲੀਡਰਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਸ੍ਰੀ ਮੁਸ਼ੱਰਫ ਵਲੋਂ ਨਵਾਜ਼ ਸ਼ਰੀਫ਼ ਨਾਲ ਬਹੁਤ ਹੀ ਭੈੜਾ ਸਲੂਕ ਕੀਤਾ ਗਿਆ। ਸ੍ਰੀ ਮੁਸ਼ੱਰਫ ਨਵੀਆਂ ਚੋਣਾਂ ਕਰਾਉਣ ਦਾ ਫੈਸਲਾ ਕਰ ਚੁੱਕੇ ਸਨ। ਸ੍ਰੀ ਸ਼ਰੀਫ਼ ਦਾ ਵਾਪਸ ਦੇਸ਼ ਆਉਣ ਦਾ ਦਾਖਲਾ ਬੰਦ ਸੀ। ਸ੍ਰੀ ਸ਼ਰੀਫ਼ ਨੇ ਜ਼ਬਰਦਸਤੀ ਵਾਪਸ ਆਉਣ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੂੰ ਹਵਾਈ ਅੱਡੇ ਤੋਂ ਹੀ ਵਾਪਸ ਕਰ ਦਿੱਤਾ ਗਿਆ। ਉਨ੍ਹਾਂ ਦਾ ਡੇਰਾ ਸਊਦੀ ਅਰਬ ਵਿੱਚ ਸੀ। ਸਊਦੀ ਅਰਬ ਦੇ ਬਾਦਸ਼ਾਹ ਦੇ ਦਖਲ ਕਰਕੇ ਸ੍ਰੀ ਨਵਾਜ਼ ਸ਼ਰੀਫ਼ ਨੂੰ ਪਾਕਿਸਤਾਨ ਆਉਣ ਦੀ ਆਗਿਆ ਦਿੱਤੀ ਗਈ। ਏਸੇ ਕਾਰਨ ਸ੍ਰੀ ਮੁਸ਼ੱਰਫ ਤੇ ਸ੍ਰੀ ਸ਼ਰੀਫ਼ ਦੀ ਆਪਸੀ ਦੁਸ਼ਮਣੀ ਸੀ। ਏਧਰ ਪਾਕਿਸਤਾਨ ਦੇ ਚਹੁੰ ਰਾਜਾਂ ਪਾਕਿਸਤਾਨ ਦੀ ਨੈਸ਼ਨਲ ਅਸੈਂਬਲੀ ਵਿੱਚ ਸ੍ਰੀ ਪਰਵੇਜ਼ ਮੁਸ਼ੱਰਫ ਦੀ ਪਾਰਟੀ ਦੀਆਂ ਅਖੌਤੀ ਸਰਕਾਰਾਂ ਸਨ। ਨਵੇਂ ਸਿਰਿਓਂ ਸ੍ਰੀ ਮੁਸ਼ੱਰਫ ਨੇ ਆਪਣੇ ਆਪ ਲਈ ਨੈਸ਼ਨਲ ਅਸੈਂਬਲੀ ਦੇ ਮੈਂਬਰਾਂ ਪਾਸੋਂ ਮੁੜ ਰਾਸ਼ਟਰਪਤੀ ਦੀ ਕੁਰਸੀ ਪੱਕੀ ਕਰਵਾ ਲਈ। ਆਪਣੇ ਅਧਿਕਾਰ ਵਰਤ ਕੇ ਕਰੀਬਨ 60 ਜੱਜਾਂ ਨੂੰ ਚੀਫ ਜਸਟਿਸ ਸ੍ਰੀ ਚੌਧਰੀ ਸਮੇਤ ਬਰਖਾਸਤ ਕਰ ਦਿੱਤਾ ਤੇ ਆਪਣੇ ਨਵੇਂ ਹਿਮਾਇਤੀ ਜੱਜਾਂ ਨੂੰ ਨਿਯੁਕਤ ਕਰ ਦਿੱਤਾ। ਪਾਕਿਸਤਾਨ ਦੀਆਂ ਨਵੀਆਂ ਚੋਣਾਂ ਹੋਣ ਨਾਲ ਨੈਸ਼ਨਲ ਅਸੈਂਬਲੀ ਵਿੱਚ ਕਿਸੇ ਪਾਰਟੀ ਨੂੰ ਬਹੁਮਤ ਨਾ ਮਿਲਿਆ। ਪੰਜਾਬ, ਸਿੰਧ, ਸਰਹੱਦ ਤੇ ਬਲੋਚਿਸਤਾਨ ਵਿੱਚ ਸ੍ਰੀ ਮੁਸ਼ੱਰਫ ਦੀ ਪਾਰਟੀ ਬੜੀ ਬੁਰੀ ਤਰ੍ਹਾਂ ਹਾਰ ਗਈ। ਅਮਰੀਕਾ ਨੇ ਅੰਦਰਖਾਤੇ ਸ੍ਰੀਮਤੀ ਭੁੱਟੋ ਨਾਲ ਫੈਸਲਾ ਕਰ ਲਿਆ ਸੀ ਕਿ ਉਸਦੀ ਉਹ ਪੂਰੀ ਪੂਰੀ ਮਦਦ ਕਰੇਗਾ। ਚੋਣਾਂ ਦੌਰਾਨ ਹੀ ਸ੍ਰੀਮਤੀ ਭੁੱਟੋ ਦਾ ਕਤਲ ਹੋ ਗਿਆ। ਸ੍ਰੀਮਤੀ ਭੁੱਟੋ ਦੇ ਜਾਂਨਸ਼ੀਨ ਸ੍ਰੀ ਜਰਦਾਰੀ ਸਨ। ਇਸ ਕਰਕੇ ਸ੍ਰੀ ਜਰਦਾਰੀ ਤੇ ਸ੍ਰੀ ਸ਼ਰੀਫ਼ ਨੇ ਮਿਲਕੇ ਸਰਕਾਰ ਬਣਾਉਣ ਦਾ ਫੈਸਲਾ ਕਰ ਲਿਆ। ਪਰ ਸ੍ਰੀ ਸ਼ਰੀਫ਼ ਨੇ ਸ਼ਰਤ ਰੱਖ ਦਿੱਤੀ ਕਿ ਸਰਕਾਰ ਬਣਨ ਤੋਂ ਤੁਰੰਤ ਬਾਅਦ ਜੱਜਾਂ ਨੂੰ ਬਹਾਲ ਕੀਤਾ ਜਾਵੇਗਾ। ਪਹਿਲਾਂ ਤਾਂ ਸ੍ਰੀ ਜਰਦਾਰੀ ਮੰਨ ਗਏ ਪਰ ਬਾਅਦ ਵਿੱਚ ਕਿ ਬਾਕੀ ਗੱਲਾਂ ਠੀਕ ਹਨ ਪਰ ਚੀਫ ਜਸਟਿਸ ਸ੍ਰੀ ਚੌਧਰੀ ਤੇ ਉਨ੍ਹਾਂ ਦੇ ਕੁੱਝ ਹੋਰ ਜੱਜ ਸਾਥੀਆਂ ਨੂੰ ਬਹਾਲ ਨਹੀਂ ਕੀਤਾ ਜਾਵੇਗਾ। ਏਸ ਮਸਲੇ ਤੇ ਆਪਸੀ ਸਮਝੌਤੇ ਟੁੱਟ ਗਏ। ਸ੍ਰੀ ਜਰਦਾਰੀ ਨੂੰ ਖਤਰਾ ਸੀ ਕਿ ਸ੍ਰੀ ਚੌਧਰੀ ਦੇ ਬਹਾਲ ਹੋ ਜਾਣ ਨਾਲ ਉਨ੍ਹਾਂ ਦੇ ਖਿਲਾਫ ਜਿਹੜੇ ਭ੍ਰਿਸ਼ਟਾਚਾਰ ਦੇ ਮੁਕਦਮੇ ਹਨ ਉਹ ਮੁੜ ਜਾਗ ਪੈਣਗੇ। ਦੂਸਰਾ ਅੰਦਰਖਾਤੇ ਅਮਰੀਕਾ ਦਾ ਵੀ ਦਬਾਅ ਸੀ ਕਿ ਸ੍ਰੀ ਸ਼ਰੀਫ਼ ਨਾਲ ਸਾਂਝੀ ਸਰਕਾਰ ਨਾ ਬਣਾਈ ਜਾਵੇ। ਸ੍ਰੀ ਜਰਦਾਰੀ ਨੇ ਸ੍ਰੀ ਸ਼ਰੀਫ਼ ਦੀ ਪਾਰਟੀ ਤੇ ਦੂਸਰੀਆਂ ਪਾਰਟੀਆਂ ਨਾਲ ਮਿਲ ਕੇ ਸਰਕਾਰ ਬਣਾ ਲਈ। ਦੂਸਰਾ ਮਸਲਾ ਨਵਾਂ ਰਾਸ਼ਟਰਪਤੀ ਚੁਣਨ ਦਾ ਸੀ। ਸ੍ਰੀ ਮੁਸ਼ੱਰਫ ਆਪਣੇ ਪਦ ਤੋਂ ਅਸਤੀਫਾ ਦੇਣ ਤਾਂ ਹੀ ਨਵਾਂ ਰਾਸ਼ਟਰਪਤੀ ਚੁਣਿਆ ਜਾ ਸਕਦਾ ਸੀ। ਸ੍ਰੀ ਮੁਸ਼ੱਰਫ ਅਸਤੀਫਾ ਦੇਣ ਲਈ ਤਿਆਰ ਨਹੀਂ ਸਨ। ਆਖਰ ਸ੍ਰੀ ਜਰਦਾਰੀ ਤੇ ਸ੍ਰੀ ਸ਼ਰੀਫ਼ ਨੇ ਮਿਲਕੇ ਸ੍ਰੀ ਮੁਸ਼ੱਰਫ ਉਤੇ ਪਿਛਲੇ ਪੀਰੀਅਡ

# ਦਿੱਲੀ ਦੇ ਸਿਰਕੱਢ ਪਤਵੰਤੇ ਰਾਮਗੜ੍ਹੀਆਂ ਬਾਰੇ ਪੁਸਤਕ

ਸੰਸਾਰ ਭਰ ਦੇ ਇਤਿਹਾਸ ਵਿੱਚ ਰਾਮਗੜੀਆ ਸਮਾਜ ਦੀ ਦੇਣ ਚੜ੍ਹਦੇ ਸੂਰਜ ਦੀ ਸੁਰਖ ਲਾਲੀ ਵਾਂਗੂੰ ਭੱਖਦੀ ਸਰਬਤ ਦਾ ਭਲਾ ਲੋਚਦੀ ਹੈ। ਭਗਵਾਨ ਬਾਬਾ ਵਿਸ਼ਵਕਰਮਾ ਜੀ, ਸਤਿਗੁਰੂ ਰਾਮ ਸਿੰਘ ਜੀ ਦੀਆਂ ਅਸੀਸਾਂ, ਭਾਈ ਲਾਲੋ ਜੀ ਦੇ ਕ੍ਰਿਤੀ-ਕਾਮੇ, ਇੰਜੀਨੀਅਰ, ਯੋਧੇ, ਤਪੀਸਰਾਂ ਨੇ ਹਰ ਥਾਂ ਨਾਮਣਾ ਖੱਟਿਆ ਹੈ। ਸਮੁੱਚੇ ਬ੍ਰਹਮੰਡ ਵਿੱਚ ਰਾਮਗੜ੍ਹੀਆਂ ਦੀ ਅਦੁੱਤੀ ਦੇਣ ਸਦਕਾ ਦੇਸ਼ ਦੀ ਵੰਡ ਪਿੱਛੋਂ ਦਿੱਲੀ ਦੀ ਉਸਾਰੀ ਲਈ ਦੇਸ਼ ਦੀ ਅਖੰਡਤਾ, ਸਨਤਕਾਰੀ, ਵਿਦਿਅਕ ਤੇ ਆਰਥਿਕ ਲੋੜਾਂ, ਸਿਆਸੀ ਤੇ ਧਾਰਮਕ ਪਿੜਾਂ ਵਿੱਚ ਨਾ ਮਿਟਣ ਵਾਲੇ ਪੂਰਨੇ ਪਾਏ ਹਨ। ਮੈਂ ਉਹਨਾਂ ਸਾਰੇ ਪਤਵੰਤੇ ਸਿਰਕੱਢ ਰਾਮਗੜ੍ਹੀਆਂ ਨੂੰ ਦਿਲੋਂ ਮੁਬਾਰਕਬਾਦ ਦਿੰਦਾ ਹਾਂ। ਉਨ੍ਹਾਂ ਦੀਆਂ ਉਘੀਆਂ ਪ੍ਰਾਪਤੀਆਂ ਨੂੰ "ਦਿੱਲੀ ਦੇ ਸਿਰਕੱਢ ਪਤਵੰਤੇ ਰਾਮਗੜ੍ਹੀਆ" ਨਾਂ ਦੀ ਪੁਸਤਕ ਰਾਹੀਂ ਸਾਰੇ ਵਿਸ਼ਵ ਵਿੱਚ ਜਾਣੂ ਕਰਾਉਣ ਲਈ ਯਤਨਸ਼ੀਲ ਹਾਂ। ਤੁਹਾਡੇ ਸਹਿਯੋਗ ਤੇ ਸਹਾਇਤਾ ਨਾਲ ਇਹ ਕਾਰਜ ਸਿਰੇ ਚੜ੍ਹੇਗਾ, ਪੂਰਨ ਆਸ ਹੈ।

ਸਾਰੇ ਸਿਰਕੱਢ ਪਤਵੰਤੇ ਰਾਮਗੜ੍ਹੀਆ ਵੀਰਾਂ ਤੇ ਭੈਣਾਂ ਨੂੰ ਬੇਨਤੀ ਹੈ ਕਿ ਤੁਸੀਂ ਆਪੋ ਆਪਣੇ ਖੇਤਰ ਵਿੱਚ ਮਾਰੀਆਂ ਮੱਲਾਂ, ਉਤਸਾਹੀ ਤੇ ਗੌਰ ਵਮਈ ਕੀਤੇ ਕਾਰਨਾਮੇ, ਆਪਣੀ ਜੀਵਨੀ ਫੋਟੋ ਸਹਿਤ ਭੇਜੋ, ਤਾਂ ਜੋ ਉਨ੍ਹਾਂ ਨੂੰ ਛਾਪ ਕੇ ਤੁਹਾਡੇ ਮਾਣ ਨੂੰ ਹੋਰ ਚਾਰ ਚੰਨ ਲਾਏ ਜਾਣ। ਹਰ ਕੋਈ ਸਿਰਕੱਢ ਰਾਮਗੜ੍ਹੀਆ ਪਤਵੰਤਾ, ਕਿਸੇ ਵੀ ਸਿਆਸੀ ਪਾਰਟੀ, ਧਾਰਮਕ ਸੋਸ਼ਲ ਸੰਸਥਾ, ਕਿਸੇ ਵੀ ਸਮਾਜ ਨਾਲ ਜੁੜਿਆ ਹੋਵੇ, ਸਮੁੱਚਾ ਨਾਮਧਾਰੀ ਸਮਾਜ ਅਤੇ ਧੀਮਾਣ, ਜਾਂਗੜਾ ਸਮਾਜ ਦੇ ਸਿਰਕੱਢ ਰਾਮਗੜ੍ਹੀਆ ਪਤਵੰਤੇ ਵੀ ਸਾਡੇ ਲਈ ਸਤਿਕਾਰਯੋਗ ਹਨ, ਤਾਂ ਜੋ ਰਾਮਗੜ੍ਹੀਆ ਕੌਮ ਦਾ ਸਰਮਾਇਆ ਇੱਕ ਥਾਂ, ਇੱਕ ਲੜੀ ਵਿੱਚ ਪਰੋਇਆ ਜਾਵੇ। ਦਿੱਲੀ ਦੀਆਂ ਸਾਰੀਆਂ ਰਾਮਗੜ੍ਹੀਆ ਸਭਾ-ਸੁਸਾਇਟੀਆਂ, ਗੁਰਦੁਆਰੇ, ਵਿਦਿਅਕ ਸੰਸਥਾਵਾਂ, ਹਸਪਤਾਲ, ਭਾਈ ਲਾਲੋ ਫਾਊਂਡੇਸ਼ਨ ਤੇ ਹੋਰ ਉਘੀਆਂ ਸੰਸਥਾਵਾਂ, ਰਾਮਗੜ੍ਹੀਆ ਕੋਆਪਰੇਟਿਵ ਬੈਂਕ ਲਿਮਿਟਿਡ ਪਹਾੜਗੰਜ, ਦਿੱਲੀ ਦੇ ਸਿਆਸੀ ਆਗੂ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ, ਸਾਬਕਾ ਜੱਜ ਸੇਵੀ, ਬੁੱਧੀਜੀਵੀ, ਲੇਖਕ, ਕਲਾਕਾਰ, ਉਚ ਅਧਿਕਾਰੀ, ਰਾਮਗੜ੍ਹੀਆ ਸਮਾਜ ਦੇ ਮੀਡੀਆ ਕਰਮੀ, ਅਖਬਾਰਾਂ ਦੇ ਐਡੀਟਰ, ਮੱਲਾਂ ਮਾਰਨ ਵਾਲੇ ਵਿਦਿਆਰਥੀ, ਖਿਡਾਰੀ ਆਦਿ ਸ਼ਾਮਲ ਹੋਣ। ਇਹ ਪੁਸਤਕ ਆਉਣ ਵਾਲੀ ਪੀੜ੍ਹੀ ਅਤੇ ਹੁਣ ਦੀ ਨੌਜਵਾਨ ਪੀੜ੍ਹੀ ਲਈ ਉਤਸਾਹੀ ਤੇ ਪ੍ਰੇਰਨਾ ਸਰੋਤ ਹੋਵੇਗੀ। ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿੱਚ ਵੱਖ ਵੱਖ ਛਪੇਗੀ। ਤਸੀਂ ਮੇਰੀ ਸੇਵਾ ਲੈ ਸਕਦੇ ਹੋ। ਫੋਨ ਦੀ ਲੋੜ ਹੈ ਮੈਂ ਹਾਜ਼ਰ ਤੁਹਾਡੇ ਸਹਿਯੋਗ ਲਈ ਤਰਸ ਰਿਹਾ ਹਾਂ। ਧੰਨਵਾਦੀ ਬਣਾਓ!

ਤੁਹਾਡਾ ਆਪਣਾ : ਸੈਂਭੀ ਹਰਭਜਨ ਸਿੰਘ 'ਰਤਨ'
177ਈ, ਗਲੀ--16, ਜੀ-ਬਲਾਕ, ਜੇਲ੍ਹ ਰੋਡ, ਨਵੀਂ ਦਿੱਲੀ
ਫੋਨ : 25590266, 9810960100

# ਦਿਆਲ ਸਿੰਘ (ਈਵਨਿੰਗ) ਕਾਲਜ ਵਿੱਚ ਅੰਤਰ-ਕਾਲਜ ਪ੍ਰਸ਼ਨ-ਉੱਤਰ ਮੁਕਾਬਲਾ

ਰਾਜਧਾਨੀ ਦਿੱਲੀ ਦੇ ਦਿਆਲ ਸਿੰਘ (ਈਵਨਿੰਗ) ਕਾਲਜ ਦੀ ਪੰਜਾਬੀ ਸਾਹਿਤ ਸਭਾ ਵਲੋਂ ਅੰਤਰ-ਕਾਲਜ ਪ੍ਰਸ਼ਨ-ਉੱਤਰ ਮੁਕਾਬਲਾ 'ਸੌ ਸਵਾਲ' ਕਰਵਾਇਆ ਗਿਆ। ਇਸ ਪ੍ਰੋਗਰਾਮ ਵਿੱਚ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਸਮੇਤ ਵੱਖ-ਵੱਖ ਕਾਲਜਾਂ ਤੋਂ ਨੌ ਟੀਮਾਂ ਨੇ ਹਿੱਸਾ ਲਿਆ। ਦਿੱਲੀ ਯੂਨੀਵਰਸਿਟੀ 'ਚ ਪੰਜਾਬੀ ਵਿਭਾਗ ਦੀ ਮੁਖੀ ਪ੍ਰੋ. ਕੁਲਜੀਤ ਸ਼ੈਲੀ ਇਸ ਪ੍ਰੋਗਰਾਮ ਦੇ ਮੁੱਖ ਮਹਿਮਾਨ ਸਨ। ਏਸੇ ਵਿਭਾਗ ਦੇ ਰੀਡਰ ਡਾ. ਮਨਜੀਤ ਸਿੰਘ ਨੇ ਇਸ ਮੁਕਾਬਲੇਬਾਜੀ ਦੀ ਪ੍ਰਧਾਨਗੀ ਕੀਤੀ। ਪੰਜਾਬੀ ਦੀ ਉਘੀ ਲੇਖਕਾ ਅਰਕਮਲ ਕੌਰ, ਜੀ-ਪੰਜਾਬੀ ਖਬਰਾਂ ਦੇ ਚੈਨਲ ਦੇ ਇਨਪੁਟ ਐਡੀਟਰ ਨਵਲ ਸਾਗਰ ਅਤੇ ਦਿਆਲ ਸਿੰਘ (ਈਵਨਿੰਗ) ਕਾਲਜ ਦੇ ਅੰਗਰੇਜ਼ੀ ਵਿਭਾਗ ਦੀ ਅਧਿਆਪਿਕਾ ਮਾਧੁਰੀ ਚਾਵਲਾ ਨੇ ਜੱਜਾਂ ਦੀ ਭੂਮਿਕਾ ਨਿਭਾਈ। ਪੰਜਾਬੀ ਦੇ ਬਜੁਰਗ ਸ਼ਾਇਰ ਤੇ ਪੰਜਾਬੀ ਸਾਹਿਤ ਸਭਾ ਦੇ ਬਾਨੀ ਮੈਂਬਰ ਹਰਭਜਨ ਸਿੰਘ ਨਿਰਦੋਸ਼ ਇਸ ਪ੍ਰੋਗਰਾਮ ਦੇ ਵਿਸ਼ੇਸ਼ ਮਹਿਮਾਨ ਸਨ।

'ਸੌ ਸਵਾਲ' ਪ੍ਰਸ਼ਨ-ਉੱਤਰ ਮੁਕਾਬਲੇ 'ਚ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਦੀਆਂ ਬੀ.ਏ. ਦੀਆਂ ਵਿਦਿਆਰਥਣਾਂ ਮਨਿੰਦਰ ਕੌਰ ਤੇ ਆਰਤੀ ਨੇ ਪਹਿਲਾ ਇਨਾਮ ਹਾਸਲ ਕੀਤਾ। ਦੂਜਾ ਇਨਾਮ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ 'ਚ ਐਮ.ਏ ਦੀਆਂ ਵਿਦਿਆਰਥਣਾਂ ਸ਼ਾਲੂ ਕੌਰ ਤੇ ਨਵਜੀਤ ਕੌਰ ਨੇ ਜਿੱਤਿਆ। ਏਸੇ ਵਿਭਾਗ ਦੀਆਂ ਐਮ.ਫਿੱਲ ਦੀਆਂ ਵਿਦਿਆਰਥਣਾਂ ਗੁਰਪ੍ਰੀਤ ਕੌਰ ਅਤੇ ਗਗਨਦੀਪ ਕੌਰ ਨੇ ਤੀਜਾ ਇਨਾਮ ਜਿੱਤਿਆ। ਇਨਾਮਾਂ ਵਿੱਚ ਨਗਦ ਰਾਸ਼ੀ, ਮੋਮੈਂਟੋ ਅਤੇ ਸਰਟੀਫਿਕੇਟ ਦਿੱਤੇ ਗਏ। 'ਸੌ ਸਵਾਲ' ਮੁਕਾਬਲੇ 'ਚ ਹਿੱਸਾ ਲੈਣ ਵਾਲੇ ਸਾਰੇ ਵਿਦਿਆਰਥੀਆਂ ਨੂੰ ਸਰਟੀਫਿਕੇਟ ਦਿੱਤੇ ਗਏ। ਪੰਜਾਬੀ ਸਾਹਿਤ ਸਭਾ ਦੇ ਕਨਵੀਨਰ ਅਤੇ ਇਸ ਪ੍ਰੋਗਰਾਮ ਦੇ ਪ੍ਰਬੰਧਕ ਡਾ. ਪ੍ਰਿਥਵੀਰਾਜ ਥਾਪਰ ਨੇ ਦੱਸਿਆ ਕਿ 'ਸੌ ਸਵਾਲ' ਅੰਤਰ-ਕਾਲਜ ਪ੍ਰਸ਼ਨ-ਉੱਤਰ ਮੁਕਾਬਲੇ ਦਾ ਮੰਤਵ ਅਜੋਕੀ ਨੌਜਵਾਨ ਪੀੜ੍ਹੀ ਨੂੰ ਉਸ ਦੇ ਪੰਜਾਬੀ ਸਾਹਿਤ ਸਭਿਆਚਾਰ ਤੋਂ ਜਾਣੂ ਕਰਵਾ ਕੇ ਆਪਣੇ ਵਿਰਸੇ ਨਾਲ ਜੋੜਨਾ ਹੈ। ਮੰਚ ਸੰਚਾਲਨ ਡਾ. ਪ੍ਰਿਯਾ ਸ਼ਰਮਾ ਲੈਕਚਰਾਰ ਹਿੰਦੀ ਵਿਭਾਗ ਨੇ ਬਾਖੂਬੀ ਨਿਭਾਇਆ।

- ਡਾ. ਪ੍ਰਿੰਥਵੀਰਾਜ ਥਾਪਰ

ਵਿੱਚ ਕੀਤੇ ਗਏ ਪਾਪਾਂ ਦਾ ਮਹਾਂਭਿਯੋਗ ਚਲਾਉਣ ਦਾ ਪ੍ਰਸਤਾਵ ਅਸੈਂਬਲੀ ਵਿੱਚ ਪੇਸ਼ ਕਰਨ ਦਾ ਫੈਸਲਾ ਕਰ ਲਿਆ। ਜਿਸ ਦਿਨ ਮਹਾਂਭਿਯੋਗ ਦਾ ਪ੍ਰਸਤਾਵ ਪੇਸ਼ ਹੋਣਾ ਸੀ, ਉਸ ਤੋਂ ਇੱਕ ਦਿਨ ਪਹਿਲਾਂ ਸ੍ਰੀ ਮੁਸ਼ੱਰਫ ਨੇ ਆਪਣਾ ਅਸਤੀਫਾ ਦੇ ਦਿੱਤਾ। ਚੰਗਾ ਹੁੰਦਾ ਜੇ ਰਾਸ਼ਟਰਪਤੀ ਮੁਸ਼ੱਰਫ਼ ਨਵੀਆਂ ਚੋਣਾਂ ਹੋਣ ਤੋਂ ਬਾਅਦ ਹੀ ਆਪਣੇ ਅਹੁਦੇ ਤੋਂ ਅਸਤੀਫਾ ਦੇ ਦਿੰਦੇ। ਜਦ ਰਾਸ਼ਟਰਪਤੀ ਦੀ ਆਪਣੀ ਪਾਰਟੀ ਚੋਣਾਂ ਵਿੱਚ ਬੁਰੀ ਤਰ੍ਹਾਂ ਹਾਰ ਗਈ ਸੀ ਤਾਂ ਅਹੁਦੇ 'ਤੇ ਬਣੇ ਰਹਿਣ ਦਾ ਕੋਈ ਹੱਕ ਨਹੀਂ ਸੀ ਰਹਿ ਜਾਂਦਾ। ਰਸਤਾ ਸਾਫ ਹੋ ਗਿਆ। ਪਹਿਲਾਂ ਸ੍ਰੀ ਜਰਦਾਰੀ ਨੇ ਸੋਚਿਆ ਕਿ ਜਿਵੇਂ ਭਾਰਤ ਅੰਦਰ ਸ੍ਰੀਮਤੀ ਸੋਨੀਆ ਗਾਂਧੀ ਆਪਣਾ ਰੋਲ ਨਿਭਾਅ ਰਹੇ ਹਨ ਤਿਵੇਂ ਉਹ ਆਪਣਾ ਰੋਲ ਨਿਭਾਉਣਗੇ। ਤਦ ਗਠਬੰਧਨ ਸਰਕਾਰ ਬਣਾਉਣ ਦਾ ਫੈਸਲਾ ਸੀ। ਜਦ ਗਠਬੰਧਨ ਟੁੱਟ ਗਿਆ ਤੇ ਹਾਲਾਤ ਅਜਿਹੇ ਬਣ ਗਏ ਕਿ ਉਹ ਆਸਾਨੀ ਨਾਲ ਰਾਸ਼ਟਰਪਤੀ ਅਹੁਦੇ ਲਈ ਚੁਣੇ ਜਾ ਸਕਦੇ ਹਨ। ਉਨ੍ਹਾਂ ਨੇ ਸ੍ਰੀ ਸ਼ਰੀਫ ਦੀ ਪਾਰਟੀ ਨੂੰ ਛੱਡ ਕੇ ਬਾਕੀ ਦੀਆਂ ਪਾਰਟੀਆਂ ਨੂੰ ਆਪਣੇ ਹੱਥ ਵਿੱਚ ਲੈ ਲਿਆ ਤੇ ਰਾਸ਼ਟਰਪਤੀ ਅਹੁਦੇ ਲਈ ਆਪਣਾ ਪਰਚਾ ਭਰ ਦਿੱਤਾ। ਸ੍ਰੀ ਸ਼ਰੀਫ਼ ਦੀ ਪਾਰਟੀ ਨੇ ਵੀ ਆਪਣੇ ਉਮੀਦਵਾਰ ਦਾ ਪਰਚਾ ਭਰਿਆ, ਪਰ ਸ੍ਰੀ ਆਸਿਫ਼ ਅਲੀ ਜਰਦਾਰੀ ਦੀ ਜਿੱਤ ਹੋਣੀ ਕੁਦਰਤੀ ਸੀ, ਸੋ ਉਹ ਉਹ ਜਿੱਤ ਗਏ। ਜੇਕਰ ਸ੍ਰੀ ਜਰਦਾਰੀ 'ਭਾਰਤ ਵਿੱਚ ਅੱਲਗਵਾਦੀ ਤਾਕਤਾਂ ਨੂੰ ਆਤੰਕਵਾਦੀ' ਵਾਲੀ ਸੋਚ 'ਤੇ ਕਾਇਮ ਰਹਿੰਦੇ ਹਨ ਤਾਂ ਭਾਰਤ ਨਾਲ ਦੋਸਤਾਨਾ ਸਬੰਧ ਕਾਇਕ ਕਰਨ ਵਿੱਚ ਕਾਮਯਾਬੀ ਮਿਲ ਸਕਦੀ ਹੈ।



– ਡਾ. ਲਖਵੀਰ ਸਿੰਘ ਨਾਮਧਾਰੀ

# ਜਪ-ਪ੍ਰਯੋਗ ਦੀ ਮਹੱਤਤਾ

ਨਾਮਧਾਰੀ ਸੰਪਰਦਾ ਵਿੱਚ ਹੋਲੇ ਮਹੱਲੇ ਦੀ ਤਰ੍ਹਾਂ ਅੱਸੂ ਦੇ ਮੇਲੇ ਦੀ ਵੀ ਬਹੁਤ ਮਹਾਨਤਾ ਹੈ। ਨਾਮ ਸਿਮਰਨ ਦਾ ਪ੍ਰਤੀਕ ਅੱਸੂ ਦਾ ਇਹ ਮੇਲਾ ਪੂਰਾ ਇੱਕ ਮਹੀਨਾ ਚੱਲਦਾ ਹੈ। ਸ੍ਰੀ ਭੈਣੀ ਸਾਹਿਬ ਤੋਂ ਇਲਾਵਾ ਭਾਰਤ ਦੇ ਪਿੰਡਾਂ, ਸ਼ਹਿਰਾਂ, ਦੇਸਾਂ, ਵਿਦੇਸਾਂ ਵਿੱਚ ਜਿਵੇਂ ਥਾਈਲੈਂਡ, ਯੂ.ਕੇ, ਕਨੇਡਾ, ਕੀਨੀਆ, ਤਨਜਾਨੀਆ, ਅਮਰੀਕਾ, ਸਿੰਗਾਪੁਰ, ਹਾਂਗਕਾਂਗ, ਮਲੇਸ਼ੀਆ ਆਦਿ ਵਿੱਚ ਜਿੱਥੇ ਜਿੱਥੇ ਵੀ ਨਾਮਧਾਰੀ ਸਿੱਖ ਰਹਿੰਦੇ ਹਨ ਉਥੇ ਅੱਸੂ ਦੇ ਮਹੀਨੇ ਦਾ ਜਪ ਪ੍ਰਯੋਗ ਕੀਤਾ ਜਾਂਦਾ ਹੈ। ਜਪ ਪ੍ਰਯੋਗ ਵਿੱਚ ਗੁਰੂ ਨਾਨਕ ਦੀ ਦਿੱਤੀ ਵਡਮੁੱਲੀ ਦਾਤ ਦਾ ਅੱਠ-ਅੱਠ ਘੰਟੇ ਰੋਜ਼ਾਨਾ ਜਾਪ ਕੀਤਾ ਜਾਂਦਾ ਹੈ।

ਅੱਸੂ ਦਾ ਮਹੀਨਾ ਜਿੱਥੇ ਨਾਮਧਾਰੀਆਂ ਨੂੰ ਨਾਮ ਸਿਮਰਨ ਅਤੇ ਮਰਯਾਦਾ ਰੱਖਣ ਦੀ ਜਾਚ ਸਿਖਾਉਣ ਦਾ ਇੱਕ ਬਹੁਤ ਵੱਡਾ ਜਪ ਪ੍ਰਯੋਗ ਹੈ ਉਥੇ ਗੁਰਬਾਣੀ ਮੁਤਾਬਕ ਗੁਰੂ ਸਾਹਿਬ ਵਲੋਂ ਦਰਸਾਏ ਨਾਮ ਨੂੰ ਜਪਣ ਦਾ ਬਹੁਤ ਵਧੀਆ ਸ਼ਲਾਘਾਯੋਗ ਉਦੱਮ ਵੀ ਹੈ। ਜਪ ਪ੍ਰਯੋਗ ਦੀ ਸ਼ੁਰੂਆਤ ਵੱਖ ਵੱਖ ਰੂਪਾਂ ਵਿੱਚ ਆਦਿ ਕਾਲ ਤੋਂ ਚਲੀ ਆ ਰਹੀ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਇੱਕ ਇਕ ਭਗਤ ਦੀ ਬਾਣੀ ਅਤੇ ਗੁਰੂ ਸਾਹਿਬਾਨ ਦੀ ਰਚੀ ਗੁਰਬਾਣੀ ਨਾਮ ਸਿਮਰਨ ਕਰਨ ਦੀ ਪ੍ਰੇਰਨਾ ਦਿੰਦੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਅਕਾਲ ਬੁੰਗੇ (ਸ੍ਰੀ ਭੈਣੀ ਸਾਹਿਬ) ਵਿੱਚ ਇੱਕ ਕੱਚੀ ਕੋਠੜੀ ਹੱਥੀਂ ਤਿਆਰ ਕਰਕੇ ਉਸ ਪੂਰੀ ਕੋਠੜੀ ਵਿੱਚਕਾਰ ਇੱਕ ਥੜਾ ਬਣਾਇਆ ਅਤੇ ਉਸਦੇ ਚੁਫੇਰੇ ਇੱਕ ਖਾਈ ਬਣਾ ਕੇ ਪਾਣੀ ਦੀ ਭਰ ਦਿੱਤੀ ਤਾਂ ਕਿ ਕੋਈ ਜਾਨਵਰ ਸਿਮਰਨ ਕਰਨ ਵੇਲੇ ਥੜੇ ਤੱਕ ਨਾ ਪਹੁੰਚ ਸਕੇ। ਉਸ ਕੋਠੜੀ ਵਿੱਚ 20 ਸਾਲ ਤਪੱਸਿਆ ਕਰਨ ਦੇ ਨਾਲ ਨਾਲ ਉਹਨਾਂ ਸਿੱਖੀ ਦੇ ਪ੍ਰਚਾਰ ਦਾ ਹੜ੍ਹ ਲੈ ਆਂਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਇਹ ਜਪ ਪ੍ਰਯੋਗ ਨੀਲੋ ਨਹਿਰ ਦੇ ਕਿਨਾਰੇ ਕੱਖਾਂ ਦੀ ਇੱਕ ਕੁੱਲੀ ਬਣਾ ਕੇ ਉਸ ਵਿੱਚ ਸ਼ੁਰੂ ਕੀਤਾ ਅਤੇ ਉਹਨਾਂ 1927 ਈ. ਤੋਂ ਸਮੂਹਕ ਰੂਪ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਜਪ ਪ੍ਰਯੋਗ ਕਰਨ ਦੀ ਪਰੰਪਰਾ ਸ਼ੁਰੂ ਕਰ ਦਿੱਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਦੇ ਨਾਮ ਦੇ ਖਜ਼ਾਨੇ ਨੂੰ ਭਰਨ ਲਈ ਇਸ ਜਪ ਪ੍ਰਯੋਗ ਨੂੰ ਬਹੁਤ ਹੀ ਵਿਸ਼ਾਲ ਰੂਪ ਦੇ ਦਿੱਤਾ ਹੈ। ਜਿੱਥੇ ਸ੍ਰੀ ਭੈਣੀ ਸਾਹਿਬ ਵਿੱਚ ਪਹਿਲਾਂ ਸੰਗਤ ਵਲੋਂ ਸਿਰਫ ਅੱਸੂ ਦਾ ਮਹੀਨਾ ਹੀ ਰੋਜ਼ਾਨਾ 8 ਘੰਟੇ ਨਾਮ ਸਿਮਰਨ ਕੀਤਾ ਜਾਂਦਾ ਸੀ ਉਥੇ 1987 ਤੋਂ ਬਾਅਦ ਸ੍ਰੀ ਭੈਣੀ ਸਾਹਿਬ ਵਿਖੇ ਨਿਰੰਤਰ ਪੂਰੇ ਸਾਲ ਚੱਲਦੇ ਰਹਿਣ ਵਾਲਾ ਜਪ ਪ੍ਰਯੋਗ ਸ਼ੁਰੂ ਕਰ ਦਿੱਤਾ ਹੈ। ਅੱਸੂ ਦੇ ਮੇਲੇ ਸਮੇਂ ਜਿੱਥੇ ਜਪ ਪ੍ਰਯੋਗ ਦੀ ਸਮਾਪਤੀ ਦੀ ਅਰਦਾਸ ਹੁੰਦੀ ਹੈ ਉਥੇ ਅਰਦਾਸ ਵਿੱਚ ਹੀ ਇੱਕ ਕੱਤਕ ਤੋਂ ਨਵੇਂ ਸਾਲ ਦੇ ਜਪ ਪ੍ਰਯੋਗ ਦੀ ਅਰੰਭਤਾ ਦੀ ਅਰਦਾਸ ਹੋ ਜਾਂਦੀ ਹੈ।

ਸ੍ਰੀ ਭੈਣੀ ਸਾਹਿਬ ਵਿਖੇ ਇਸ ਚੱਲ ਰਹੇ ਜਪ ਪ੍ਰਯੋਗ ਸਮੇਂ ਅੰਮ੍ਰਿਤ ਵੇਲੇ 1 ਵਜੇ ਹੀ ਨਾਮਧਾਰੀ ਸਿੰਘ, ਬੀਬੀਆਂ ਅਤੇ ਬੱਚੇ ਮਰਯਾਦਾ ਮੁਤਾਬਕ ਸਨਕੇਸੀ ਇਸਨਾਨ ਕਰਕੇ, ਚਿੱਟੇ ਬਸਤਰ ਪਾ ਕੇ ਹੱਥ ਵਿੱਚ ਮਾਲਾ, ਗੜਵਾ, ਆਸਨ ਅਤੇ ਰੁਮਾਲੀ, ਪੈਰਾਂ ਵਿੱਚ ਲੱਕੜ ਦੇ ਪਊਏ ਜਾਂ ਖੜਾਊ ਪਹਿਨੀ ਹਰੀ ਮੰਦਰ ਵੱਲ ਚਾਲੇ ਪਾ ਦਿੰਦੇ ਹਨ। ਸਵੇਰੇ 2 ਵਜੇ ਤੋਂ 6 ਵਜੇ ਤੱਕ 4 ਘੰਟੇ ਨਾਮ ਸਿਮਰਨ ਹੁੰਦਾ ਹੈ। ਸਵੇਰੇ 4 ਵਜੇ ਰਾਗਾਂ ਰਾਹੀਂ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਪਹੁ ਫੁਟਾਲੇ ਨਾਲ ਹੀ ਸਮਾਪਤੀ ਦੀ ਅਰਦਾਸ ਹੁੰਦੀ ਹੈ। ਇਸੇ ਤਰ੍ਹਾਂ ਹੀ ਦੁਪਹਿਰ 12 ਵਜੇ ਤੋਂ 4 ਵਜੇ ਤੱਕ ਸਾਰੇ ਸਿੰਘ, ਬੀਬੀਆਂ, ਬੱਚੇ ਦੁਬਾਰਾ ਇਸ਼ਨਾਨ ਕਰਕੇ ਆਪਣੇ ਆਸਣਾਂ 'ਤੇ ਸੁਸ਼ੋਭਤ ਹੋ ਜਾਂਦੇ ਹਨ। ਇਸ ਸਮੇਂ ਵਿਦਵਾਨਾਂ ਵਲੋਂ ਧਰਮ ਅਤੇ ਇਤਿਹਾਸ ਦੀ ਕਥਾ ਕੀਤੀ ਜਾਂਦੀ ਹੈ। ਹਜ਼ੂਰੀ ਰਾਗੀਆਂ ਵਲੋਂ ਕੀਰਤਨ ਕਰਨ ਉਪਰੰਤ ਜੋਟੀਆਂ ਦੇ ਸ਼ਬਦ ਪੜ੍ਹੇ ਜਾਂਦੇ ਹਨ। ਹਰ ਰੋਜ਼ ਜਪ ਪ੍ਰਯੋਗ ਦੀ ਹਾਜ਼ਰੀ ਲੱਗਦੀ ਹੈ। ਜਿਹੜੇ ਨਾਮਧਾਰੀ ਸਿੰਘ ਕੰਮਾਂ ਦੇ ਰੁਝੇਵਿਆਂ ਕਾਰਨ ਸ੍ਰੀ ਭੈਣੀ ਸਾਹਿਬ ਨਹੀਂ ਪਹੁੰਚ ਸਕਦੇ ਉਹ ਆਪਣੇ ਪਿੰਡਾਂ ਸ਼ਹਿਰਾਂ ਵਿੱਚ ਸਮੂਹਕ ਰੂਪ ਵਿੱਚ ਪ੍ਰਯੋਗ ਰੱਖਦੇ ਹਨ। ਪੰਜਾਬ, ਹਿਮਾਚਲ, ਹਰਿਆਣਾ, ਦਿੱਲੀ ਦੇ ਸ਼ਹਿਰਾਂ ਵਿੱਚ ਅਤੇ ਪਿੰਡ ਪਿੰਡ ਨਾਮਧਾਰੀ ਸਿੱਖਾਂ ਵਲੋਂ ਅੱਸੂ ਦਾ ਪੂਰਾ ਮਹੀਨਾ ਜਪ ਪ੍ਰਯੋਗ ਰੱਖਿਆ ਜਾਂਦਾ ਹੈ। ਪੂਰਾ ਮਹੀਨਾ ਚੱਲਣ ਵਾਲੇ ਜਪ ਪ੍ਰਯੋਗ ਦੀ ਸਮਾਪਤੀ ਤੋਂ ਬਾਅਦ 4 ਦਿਨਾਂ ਦਾ ਭਾਰੀ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਹੁੰਦਾ ਹੈ ਜਿਸ ਵਿੱਚ ਦੇਸੋਂ ਵਿਦੇਸੋਂ ਲੱਖਾਂ ਦੀ ਤਾਦਾਦ ਵਿੱਚ ਨਾਮਧਾਰੀ ਸੰਗਤ, ਰਾਜਨੀਤਕ, ਧਾਰਮਕ, ਬੁੱਧੀਜੀਵੀ ਅਤੇ ਸੰਤ ਮਹਾਤਮਾ ਪਹੁੰਚਦੇ ਹਨ।



## ਪ੍ਰੋ. ਅਨਜਾਣ ਤੇ ਬੀਬੀ ਜਸਪਾਲ ਕੌਰ ਨੂੰ ਸ਼ਹੀਦ ਲਹਿਣਾ ਸਿੰਘ ਸਨਮਾਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਵਾਰ ਦਾ ਬਾਬਾ ਲਹਿਣਾ ਸਿੰਘ ਯਾਦਗਾਰੀ ਸਨਮਾਨ ਪ੍ਰੋ. ਤਾਰਾ ਸਿੰਘ ਅਨਜਾਣ ਅਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਜਸਪਾਲ ਕੌਰ ਨੂੰ ਸਾਂਝੇ ਤੌਰ ਤੇ ਪ੍ਰਦਾਨ ਕਰਨ ਦੀ ਕਿਰਪਾ ਕੀਤੀ। ਇਹ ਸਨਮਾਨ ਸੰਤ ਸੁਲੱਖਣ ਸਿੰਘ ਭੱਟੀ (ਨਵੀਂ ਦਿੱਲੀ) ਵਲੋਂ ਆਪਣੇ ਪਿਤਾ ਸੰਤ ਮਾਨ ਸਿੰਘ ਅਤੇ ਮਾਤਾ ਧੰਨ ਕੌਰ ਦੀ ਯਾਦ ਵਿੱਚ ਚਾਰ ਸਾਲ ਪਹਿਲਾਂ ਸ਼ੁਰੂ ਕੀਤਾ ਗਿਆ ਸੀ। ਹੁਣ ਪੰਜਵਾਂ ਸਨਮਾਨ ਸਤਿਗੁਰੂ ਜੀ ਨੇ ਇਸ ਸਾਹਿਤਕਾਰ ਜੋੜੀ ਨੂੰ ਬਖਸ਼ਣ ਦੀ ਕਿਰਪਾ ਕੀਤੀ ਹੈ ਜਿਨ੍ਹਾਂ ਦੀ ਕਿਰਪਾ ਨਾਲ ਹੀ ਉਹ ਨਾਮਧਾਰੀ ਪੰਥ ਦੀ ਸੇਵਾ ਕਰ ਰਹੇ ਹਨ। ਅਨਜਾਣ ਜੀ ਨੇ ਅੱਜ ਤੱਕ ਦੋ ਦਰਜਨ ਤੋਂ ਵੀ ਵੱਧ ਕਿਤਾਬਾਂ ਪਾਠਕਾਂ ਦੀ ਝੋਲੀ ਪਾਈਆਂ ਹਨ। ਜਿਨ੍ਹਾਂ ਵਿਚੋਂ ਕਈ ਕਿਤਾਬਾਂ ਸੀ.ਬੀ.ਐਸ.ਈ. ਦੇ ਸਕੂਲਾਂ ਵਿੱਚ ਪੜ੍ਹਾਈ ਵਾਸਤੇ ਲੱਗੀਆਂ ਹੋਈਆਂ ਹਨ। ਹਾਲ ਹੀ ਵਿੱਚ ਉਨ੍ਹਾਂ ਦੀ ਲਿਖੀ ਕਿਤਾਬ 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' ਭਾਰਤ ਸਰਕਾਰ ਦੇ ਪਬਲੀਕੇਸ਼ਨ ਵਿਭਾਗ ਵਲੋਂ ਛਾਪੀ ਗਈ ਹੈ। ਉਹ ਇੱਕ ਚੰਗੇ ਖੋਜੀ ਇਤਿਹਾਸਕਾਰ ਅਤੇ ਸੰਪਾਦਕ ਹਨ। ਲੇਖਕ ਦੇ ਨਾਲ ਨਾਲ ਉਹ ਇੱਕ ਉਚ ਪਾਏ ਦੇ ਬੁਲਾਰੇ ਵੀ ਹਨ। 'ਸਤਿਜੁਗ' ਵਿਚ ਹਰ ਹਫਤੇ ਛਪਦਾ ਉਨ੍ਹਾਂ ਦਾ ਸੰਪਾਦਕੀ ਪਾਠਕਾਂ ਦੀ ਪਹਿਲੀ ਪਸੰਦ ਹੁੰਦਾ ਹੈ। ਉਨ੍ਹਾਂ ਨੇ ਆਪਣੇ ਜੀਵਨ ਦਾ ਜ਼ਿਆਦਾ ਸਮਾਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨੂੰ ਸਮਰਪਿਤ ਕੀਤਾ ਹੈ। ਉਨ੍ਹਾਂ ਦੀ ਧਰਮ ਪਤਨੀ ਬੀਬੀ ਜਸਪਾਲ ਕੌਰ ਰਿਟਾਇਰ ਅਧਿਆਪਕ ਹਨ। ਉਨ੍ਹਾਂ ਨੇ ਸ਼ਹੀਦ ਬਾਬਾ ਲਹਿਣਾ ਸਿੰਘ ਅਤੇ ਸੰਤ ਨਿਧਾਨ ਸਿੰਘ ਆਲਿਮ ਦੀਆਂ ਦੋ ਪੁਸਤਕਾਂ ਦਾ ਹਿੰਦੀ ਅਨੁਵਾਦ ਵੀ ਕੀਤਾ ਹੈ।

– ਅਮਰ ਭਾਰਤੀ

# ਨਾਮਧਾਰੀ ਸਮਾਜ ਦੀ ਰਚਨਾ ਦਾ ਉਦੇਸ਼



ਮਨੁੱਖਾ ਸਮਾਜ ਦੀ ਉਨਤੀ ਤੇ ਅਵਨਤੀ ਵਿੱਚ ਹਮੇਸ਼ਾ ਦੋ ਤਰ੍ਹਾਂ ਦੇ ਤੱਤ ਕੰਮ ਕਰਦੇ ਨੇ। ਇੱਕ ਹੈ ਸੂਖਮ ਪ੍ਰਾਣ ਸ਼ਕਤੀ ਦਾ ਤੱਤ ਅਤੇ ਦੂਜਾ ਹੈ ਪ੍ਰਾਣ ਸ਼ਕਤੀ ਦਾ ਸਥੂਲ ਤੱਤ।

ਸਮਾਜ ਦੀ ਇਸ ਉੱਨਤੀ ਅਤੇ ਅਵਨਤੀ ਬਾਰੇ ਧਾਰਨਾ ਵੀ ਦੋ ਤਰ੍ਹਾਂ ਦੀ ਹੈ। ਇਕਨਾ ਦੀ ਧਾਰਨਾ ਹੈ ਕਿ ਸੂਖਮ ਪ੍ਰਾਣ ਸ਼ਕਤੀ ਦੇ ਵਿਕਾਸ ਨਾਲ ਉੱਨਤੀ ਹੁੰਦੀ ਹੈ। ਇਕਨਾ ਦਾ ਮੰਨਣਾ ਇਹ ਹੈ ਕਿ ਸਥੂਲ ਪ੍ਰਾਣ ਸ਼ਕਤੀ ਦਾ ਵਿਕਾਸ ਹੀ ਤਰੱਕੀ ਦਾ ਆਧਾਰ ਹੈ।

ਧਾਰਮਕ ਜਾਂ ਅਧਿਆਤਮਕ ਲੋਕਾਂ ਦਾ ਮੰਨਣਾ ਇਹ ਹੈ ਕਿ ਸੂਖਮ ਪ੍ਰਾਣ ਸ਼ਕਤੀ ਦੇ ਵਿਕਾਸ ਨਾਲ ਜਿਹੜੀ ਉੱਨਤੀ ਹੁੰਦੀ ਹੈ-ਉਸ ਨਾਲ ਜੀਵਨ ਵਿਚ ਸਾਵਾਂਪਨ ਰਹਿੰਦਾ ਹੈ। ਲੋੜ ਅਨੁਸਾਰ ਸਭ ਭੋਗ ਪਦਾਰਥ ਵੀ ਮਿਲਦੇ ਨੇ ਤੇ ਪਰਮਾਤਮਾ ਦੇ ਵੀ ਨੇੜੇ ਨੇੜੇ ਰਹਿਣ ਦੀ ਸਥਿਤੀ ਬਣੀ ਰਹਿੰਦੀ ਹੈ। ਕਾਮ, ਕਰੋਧ, ਲੋਭ, ਮੋਹ ਤੇ ਅਹੰਕਾਰ ਵੱਸ ਵਿਚ ਆਉਂਦੇ ਨੇ, ਜੀਵਨ ਵਿਚ ਸੰਜਮ ਅਤੇ ਆਨੰਦ ਦਾ ਸਥਾਈ ਭਾਵ ਬਣਿਆ ਰਹਿੰਦਾ ਹੈ। ਸੂਖਮ ਪ੍ਰਾਣ ਸ਼ਕਤੀ ਦੇ ਵਿਕਾਸ ਨਾਲ ਆਦਮੀ ਅਜੇਹੀਆਂ ਦੈਵੀ ਸ਼ਕਤੀਆਂ ਦਾ ਸਵਾਮੀ ਬਣ ਜਾਂਦਾ ਹੈ ਕਿ ਹੋਰ ਕਿਸੇ ਵੀ ਤਰ੍ਹਾਂ ਦੀ ਬਾਹਰੀ ਤਾਕਤ ਉਸ ਅਗੇ ਠਹਿਰ ਨਹੀਂ ਸਕਦੀ।

ਦੂਜੇ ਪਾਸੇ ਕੇਵਲ ਦੁਨਿਆਵੀ ਅਤੇ ਕੇਵਲ ਪਦਾਰਥਕ ਭੋਗਾਂ ਦੀ ਪ੍ਰਾਪਤੀ ਨੂੰ ਹੀ ਉੱਨਤੀ ਮੰਨਣ ਵਾਲਿਆਂ ਦੀ ਧਾਰਨਾ ਇਹ ਹੈ ਕਿ ਆਪਣੀ ਸਾਰੀ ਪ੍ਰਾਣ ਸ਼ਕਤੀ ਨੂੰ ਸਥੂਲ ਭੋਗਾਂ ਤੇ ਪਦਾਰਥਾਂ ਦੀ ਪ੍ਰਾਪਤੀ ਲਈ ਲਗਾ ਦੇਣ ਨਾਲ ਜ਼ਿੰਦਗੀ ਦੇ ਵਡੇ ਤੋਂ ਵਡੇ ਸੁਖ ਹਾਸਿਲ ਹੋ ਜਾਂਦੇ ਨੇ- ਏਹੋ ਹੀ ਉੱਨਤੀ ਹੈ।

ਸਾਰੀ ਦੁਨੀਆਂ ਵਿਚ ਉੱਨਤੀ ਤੇ ਅਵਨਤੀ ਦੇ ਜਿੰਨੇ ਵੀ ਦੌਰ ਆਏ- ਉਹਨਾਂ ਵਿਚੋਂ ਇਕ ਗੱਲ ਪਰਤੱਖ ਰੂਪ ਵਿਚ ਉਘੜ ਕੇ ਸਾਹਮਣੇ ਆਈ ਹੈ ਕਿ ਜਦੋਂ ਵੀ ਪਦਾਰਥਕ ਭੋਗਾਂ ਦੀ ਬਹੁਲਤਾ ਹੁੰਦੀ ਹੈ ਓਦੋਂ ਹੀ ਉਹਨਾਂ ਦੇ ਸੁਖ ਨੂੰ ਭੋਗਣ ਵਾਲਾ ਮਨੁੱਖੀ ਸਮਾਜ ਕਾਮ, ਕਰੋਧ, ਲੋਭ, ਮੋਹ ਤੇ ਅੰਹਕਾਰ ਰੂਪੀ ਪੰਜਾਂ ਬਲੀਆਂ ਦੇ ਵੱਸ ਹੋ ਜਾਂਦਾ ਹੈ, ਸਥੂਲ ਪ੍ਰਾਣ ਸ਼ਕਤੀ ਦੀ. ਉਹ ਵੱਧ ਤੋਂ ਵੱਧ ਵਰਤੋਂ ਕਰਦਾ ਐਸ਼ਵਰਜ ਮਈ ਜੀਵਨ ਜਿਉਂਦਾ ਹੈ। ਸੂਖਮ ਪ੍ਰਾਣ ਸ਼ਕਤੀ ਨੂੰ ਉਹ ਵਿਸਾਰ ਦੇਂਦਾ ਹੈ। ਫਿਰ ਉਸ ਦਾ ਪਤਨ ਸ਼ੁਰੂ ਹੁੰਦਾ ਹੈ। ਆਤਮਕ ਸ਼ਕਤੀ ਜਾਂਦੀ ਰਹਿੰਦੀ ਹੈ ਤੇ ਹਰ ਤਰ੍ਹਾਂ ਦੇ ਬਾਹਰੀ ਹਮਲਿਆਂ ਸਾਹਮਣੇ ਬੇਬਸ ਹੋ ਕੇ ਦਾਸਤਾ ਨੂੰ ਪ੍ਰਾਪਤ ਹੁੰਦਾ ਹੈ।

ਇਹੋ ਕਹਾਣੀ ਦੇਵਤਿਆਂ ਤੇ ਦੈਤਾਂ ਦੀ ਹੈ ਤੇ ਏਸੇ ਦਾ ਜ਼ਿਕਰ ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਵਿਚ ਕੀਤਾ ਹੈ। ਜਿਸ ਦਾ ਪਾਠ ਬਹੁਤ ਸਾਰੇ ਲੋਕ ਹਰ ਰੋਜ਼ ਕਰਦੇ ਨੇ, ਪਰ ਉਹ ਚੰਡੀ ਦਾ ਪਾਠ ਇਹ ਸਮਝ ਕੇ ਕਰਦੇ ਨੇ ਕਿ ਇਸ ਪਾਠ ਨਾਲ ਉਹ ਸ਼ਕਤੀ ਹਾਸਿਲ ਹੁੰਦੀ ਹੈ ਜਿਸ ਦੀ ਬਦੌਲਤ ਰਾਜ ਭਾਗ ਤੇ ਐਸ਼ਵਰਜ ਮਿਲਦਾ ਹੈ। ਚੰਡੀ ਦੀ ਵਾਰ ਦੇ ਪਾਠੀਆਂ ਵਿਚੋਂ ਏਸ ਗੱਲ ਵੱਲ ਕੋਈ ਵਿਰਲਾ ਹੀ ਧਿਆਨ ਦੇਂਦਾ ਹੈ ਕਿ ਦੇਵਤਿਆਂ ਦਾ ਰਾਜ ਪਾਟ ਤੇ ਐਸ਼ਵਰਜ ਖੁੱਸਿਆ ਕਿਉਂ ?

ਹਿੰਦੁਸਤਾਨ ਏਸ ਤੱਤ ਨੂੰ ਪਛਾਨਣ ਵਾਲਾ ਦੇਸ਼ ਰਿਹਾ ਹੈ। ਇਸ ਦੇ ਵੇਦ ਸ਼ਾਸਤਰ, ਪੁਰਾਣ, ਗੀਤਾ, ਰਾਮਾਇਣ ਤੇ ਮਹਾਂਭਾਰਤ ਹਮੇਸ਼ਾਂ ਇਸ ਨੂੰ ਇਹ ਤੱਤ ਸਮਝਾਉਂਦੇ ਰਹੇ ਨੇ। ਸਮੇ ਸਮੇ ਅਵਤਾਰ, ਗੁਰੂ, ਪੀਰ ਵੀ ਏਹੋ ਤੱਤ ਦੱਸਣ-ਸਮਝਾਉਣ ਲਈ ਆਉਂਦੇ ਰਹਿੰਦੇ ਨੇ। ਸਭ ਕਥਾਵਾਂ ਤੇ ਸਭ ਬਾਣੀਆਂ ਦਾ ਸਾਰ ਉਪਦੇਸ਼ ਵੀ ਏਹੋ ਹੀ ਹੈ। ਫਿਰ ਵੀ ਦੇਖਿਆ ਗਿਆ ਹੈ ਕਿ ਮੁੜ ਮੁੜ ਕੇ ਦੇਵਤੇ ਰਾਜ ਖੁਹਾਉਂਦੇ ਨੇ, ਮੁੜ ਮੁੜ ਕੇ ਸੂਖਮ ਪ੍ਰਾਣ ਸ਼ਕਤੀ ਦੇ ਵਿਕਾਸ ਨਾਲ ਐਸ਼ਵਰਜ ਹਾਸਿਲ ਕਰਦੇ ਨੇ।

ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਕੂਕਾ ਸੰਗਠਨ ਬਣਾਉਣਾ ਸ਼ੁਰੂ ਕੀਤਾ ਓਦੋਂ ਏਥੇ ਅੰਗ੍ਰੇਜ਼ਾਂ ਦਾ ਰਾਜ ਸਥਾਪਤ ਹੋ ਚੁੱਕਾ ਸੀ। ਪਰ ਉਸ ਤੋਂ ਪਹਿਲਾਂ ਆਪ ਖ਼ਾਲਸਾ ਰਾਜ ਦੀ ਫੌਜ ਵਿਚ ਰਹਿੰਦਿਆਂ ਖ਼ਾਲਸਾ ਰਾਜ ਦਾ ਜਾਹੋ ਜਲਾਲ ਵੇਖ ਚੁਕੇ ਸਨ। ਖ਼ਾਲਸਾ ਰਾਜ ਦਾ ਐਸ਼ਵਰਜ ਵੇਖ ਚੁੱਕੇ ਸਨ ਤੇ ਕਾਮ, ਕਰੋਧ, ਲੋਭ, ਮੋਹ, ਅਹੰਕਾਰ ਜਿਹੇ ਬਲੀਆਂ ਦੀ ਦਾਸਤਾ ਕਾਰਨ ਆਤਮ ਬਲ ਹਾਰ ਕੇ ਖ਼ਾਲਸੇ ਨੂੰ ਉਹ ਸਭ ਐਸ਼ਵਰਜ ਤੇ ਰਾਜ ਪਾਟ ਖੁਹਾਉਂਦਿਆਂ ਵੀ ਵੇਖ ਚੁੱਕੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ-ਬਾਣੀ ਦਾ ਪਾਠ ਪੜ੍ਹਾ ਕੇ ਜਿਸ ਸੂਖਮ ਪ੍ਰਾਣ ਸ਼ਕਤੀ ਵਾਲੇ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ ਉਸ ਖਾਲਸੇ ਨੇ ਕੁਝ ਸਮੇਂ ਬਾਅਦ ਹੀ ਉਸ ਸੂਖਮ ਪ੍ਰਾਣ ਸ਼ਕਤੀ ਦੇ ਵਿਕਾਸ ਵੱਲੋਂ ਬੇਮੁਖ ਹੋ ਕੇ ਸਥੂਲ ਪ੍ਰਾਣ ਸ਼ਕਤੀ ਦਾ ਆਸਰਾ ਤਕ ਲਿਆ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਉਸ ਨੇ ਜਨਮ ਜਨਮ ਦੇ ਭੋਗਾਂ ਨੂੰ ਹੀ ਜੀਵਨ ਦੀ ਸਾਰਥਕਤਾ ਮੰਨ ਲਿਆ। ਇਹੋ ਭੋਗ ਹੀ ਉਸ ਖ਼ਾਲਸਾ ਰਾਜ ਦਾ ਕਾਲ ਬਣ ਗਏ।

ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ੧੮੫੭ ਈ: ਵਿਚ ਸੰਤ ਖ਼ਾਲਸੇ ਦਾ ਪ੍ਰਕਾਸ਼ ਕੀਤਾ ਤਾਂ ਇਹ ਹੁਕਮ ਦਿੱਤਾ ਕਿ ਬਾਣੀਆਂ ਪੜ੍ਹੋ, ਬਾਣੀਆਂ ਦਾ ਨਿਤਨੇਮ ਨਾਲ ਪਾਠ ਕਰੋ- ਪਰ ਧਿਆਨ ਰਹੇ ਕਿ ਕਿਸੇ ਕਾਰਨ ਹੋਰ ਕਿਸੇ ਬਾਣੀ ਦਾ ਪਾਠ ਰਹਿ ਜਾਏ ਤਾਂ ਰਹਿ ਜਾਏ - ਪਰ ਚੰਡੀ ਦੀ ਵਾਰ ਦਾ ਪਾਠ ਹਰ ਹਾਲਤ ਵਿਚ ਕੀਤਾ ਜਾਵੇ।

ਸਤਿਗੁਰੂ ਰਾਮ ਸਿੰਘ ਜੀ ਦੇ ਸੰਗਠਨ ਦੀ ਸਾਰੀ ਯੋਜਨਾ ਪਿੱਛੇ ਸ਼ਕਤੀ ਦਾ ਏਹੋ ਤੱਤ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਵਿਚ ਲਿਖਿਆ ਹੈ-

*ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ।*
*ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ।*
*ਵੱਡਾ ਬੀਰੁ ਅਖਾਇਕੈ ਸਿਰ ਉਪਰਿ ਛਤ੍ਰ ਫਿਰਾਇਆ।*
*ਦਿੱਤਾ ਇੰਦ੍ਰ ਨਿਕਾਲ ਕੈ ਤਿਨ ਗਿਰਿ ਕੈਲਾਸੁ ਤਕਾਇਆ।*
*ਡਰਿ ਕੈ ਹੱਥੋ ਦਾਨਵੀ ਦਿਲ ਅੰਦਰਿ ਤ੍ਰਾਸ ਵਧਾਇਆ।*
*ਪਾਸ ਦੁਰਗਾ ਦੇ ਇੰਦ੍ਰ ਆਇਆ।*

ਚੰਡੀ ਦੀ ਵਾਰ ਦੀਆਂ ਉਪਰਲੀਆਂ ਤੁਕਾਂ ਵਿਚ ਦੇਵਤਿਆਂ ਦੀ ਉਸ ਦੁਰਦਸ਼ਾ ਦਾ ਵਰਨਣ ਹੈ- ਜੋ ਦੇਵਤਿਆਂ ਦੇ ਆਪਣੇ ਅਹੰਕਾਰ ਕਾਰਨ ਹੋਈ ਸੀ। ਅਹੰਕਾਰ ਮੂਲ ਪ੍ਰਵਿਰਤੀ ਹੈ- ਜਿਸ ਵਿਚ ਸਾਰੀ ਸ੍ਰਿਸ਼ਟੀ ਦਾ ਆਦਿ-ਅੰਤ ਹੈ।

ਸਤਿਗੁਰੂ ਨਾਨਕ ਦੀ ਬਾਣੀ ਹੈ-

*ਹਉਮੈ ਵਿਚਿ ਜਗੁ ਉਪਜੈ ਪੁਰਖਾ*
*ਨਾਮਿ ਵਿਸਰਿਐ ਦੁਖੁ ਪਾਈ।*

ਸਤਿਗੁਰੂ ਨਾਨਕ ਨੇ ਇਹ ਤੁਕਾਂ ਸਿੱਧਾਂ ਦੇ ਇਸ ਪ੍ਰਸ਼ਨ ਦੇ ਉਤਰ ਵਿਚ ਉਚਾਰੀਆਂ ਹਨ-

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ*
*ਕਿਤੁ ਕਿਤੁ ਦੁਖਿ ਬਿਨਸਿ ਜਾਈ।*

ਸਤਿਗੁਰੂ ਜੀ ਫੁਰਮਾਉਂਦੇ ਨੇ-

ਹਉਮੈ ਤੋਂ ਜਗ ਉਪਜਦਾ ਹੈ ਤੇ ਨਾਮ ਜਪਨ ਨਾਲ ਦੁਖ ਦੂਰ ਹੁੰਦਾ ਹੈ।

ਹਉਮੈ 'ਅਹੰ' ਦਾ ਪਰਯਾਯ ਵਾਚੀ ਰੂਪ ਹੈ। ਤੰਤ੍ਰ ਸ਼ਾਸਤ੍ਰ ਵਿਚ ਦੱਸਿਆ ਗਿਆ ਹੈ ਕਿ ਪੰਜਾਹ ਅੱਖਰਾਂ ਦੀ ਮਾਤ੍ਰਿਕਾ ਜਾਂ ਵਰਨ ਮਾਲਾ ਵਿਚ ਹੀ ਸਾਰੀ ਜਗਤ ਸ੍ਰਿਸ਼ਟੀ ਹੈ। ਵਰਨਮਾਲਾ ਦਾ ਪਹਿਲਾ ਅੱਖਰ 'ਅ' ਅੰਤਿਮ ਅੱਖਰ 'ਹ' ਹੈ। 'ਅ' ਤੇ 'ਹ' ਤੋਂ 'ਅਹੰ' ਬਣਦਾ ਹੈ। ਏਸੇ 'ਅਹੰ' ਤੋਂ ਹੀ ਸਾਰੀ ਸ੍ਰਿਸ਼ਟੀ ਹੈ।

ਹਉਮੈ ਤੋਂ ਜਗ ਉਪਜਦਾ ਹੈ ਤੇ ਨਾਮ ਜਪਣ ਨਾਲ ਉਸ ਦੇ ਦੁਖਾਂ ਤੋਂ ਮੁਕਤੀ ਮਿਲਦੀ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਵਿਚ ਏਸੇ ਹਉਮੈ ਜਾਂ ਅਭਿਮਾਨ ਨੂੰ ਦੇਵਤਿਆਂ ਦੇ ਰਾਜ ਪਾਟ ਖੁੱਸਣ ਦਾ ਕਾਰਨ ਦੱਸਿਆ ਤੇ ਫਿਰ ਚੰਡੀ ਦੀ ਸ਼ਰਨ ਤਕਾਈ ਹੈ। ਚੰਡੀ ਦੀ ਆਰਾਧਨਾ ਜਾਂ ਚੰਡੀ ਦੀ ਸਾਧਨਾ ਹੀ ਸੂਖਮ ਪ੍ਰਾਣ ਸ਼ਕਤੀ ਦੇ ਵਿਕਾਸ ਦੀ ਸਾਧਨਾ ਹੈ। ਇਹੋ ਸੂਖਮ ਪ੍ਰਾਣ ਹੀ ਸਧ ਕੇ 'ਨਾਦ' ਤੇ ਅਨਾਹਤ ਨਾਦ ਬਣਦਾ ਹੈ- ਜੋ 'ਨਾਮ' ਹੈ। ਨਾਮ-ਜਪ ਹੀ ਮੁਕਤ ਦਵਾਰਾ ਖੋਲ੍ਹਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਚੰਡੀ ਦੀ ਵਾਰ ਦੇ ਨਿਤਨੇਮ ਨਾਲ ਪਾਠ ਦਾ ਹੁਕਮ ਦਿੱਤਾ ਅਤੇ ਆਪਣੇ ਸੰਗਠਨ ਦਾ ਨਾਂ ਰੱਖਿਆ 'ਨਾਮਧਾਰੀ'। ਨਾਮਧਾਰੀ ਅਰਥਾਤ ਨਾਮ ਨੂੰ ਧਾਰਨ ਕਰਨ ਵਾਲਾ। ਨਾਮ ਦਾ ਧਾਰਨ ਹੋਵੇਗਾ ਨਾਮ ਦੇ ਜਪ ਨਾਲ। ਭਾਵਨਾ ਨਾਲ ਜਪਿਆਂ ਨਾਮ ਧਾਰਨ ਹੁੰਦਾ ਹੈ ਤੇ ਜਗਤ ਤੋਂ, ਜਗਤ ਦੇ ਦੁਖਾਂ ਤੋਂ ਮੁਕਤੀ ਮਿਲਦੀ ਹੈ।

ਅੱਜ ਸਾਰੇ ਜਗਤ ਵਿਚ ਇਕ ਦੌੜ ਲੱਗੀ ਹੋਈ ਹੈ- ਵੱਧ ਤੋਂ ਵੱਧ ਧਨ ਪਦਾਰਥ, ਮਾਨ ਸਨਮਾਨ, ਪਦ-ਪਦਵੀਆਂ ਤੇ ਨਾਮਨਾ ਹਾਸਿਲ ਕਰਨ ਦੀ। ਇਸ ਦੌੜ ਵਿਚ ਨਾਮਧਾਰੀ ਸਮਾਜ ਵੀ ਪਿੱਛੇ ਨਹੀਂ। ਉਹ ਵੀ ਉੱਨਤੀ ਦੀਆਂ ਨਿੱਤ ਨਵੀਆਂ ਮੰਜ਼ਿਲਾਂ ਤੈ ਕਰ ਰਿਹਾ ਹੈ। ਸਾਰਾ ਸੰਸਾਰ ਜਿਸ ਤਰ੍ਹਾਂ ਉੱਨਤੀ ਦੀ ਦੌੜ ਵਿਚ ਲੱਗਾ ਹੋਇਆ ਹੈ- ਉਸ ਨਾਲ ਇਕ ਖ਼ਤਰਾ ਵੀ ਬੜੇ ਉਗ੍ਰ ਰੂਪ ਵਿਚ ਸਾਹਮਣੇ ਆਣ ਖਲੋਤਾ ਹੈ। ਉਹ ਖਤਰਾ ਹੈ- ਪ੍ਰਕ੍ਰਿਤੀ ਨਾਲ, ਕੁਦਰਤ ਨਾਲ- ਜਿਸ ਕੁਦਰਤ ਵਿਚ ਰੱਬ ਆਪ ਵੱਸਦਾ ਹੈ- ਉਸ ਕੁਦਰਤ ਨਾਲ ਤਾਲ-ਮੇਲ ਦੇ ਅਭਾਵ ਦਾ ਖ਼ਤਰਾ। ਉੱਨਤੀ ਚਾਹੁਣ ਵਾਲਾ ਮਨੁੱਖ ਵੱਧ ਤੋਂ ਵੱਧ ਭੋਗ ਪਦਾਰਥ ਹਾਸਿਲ ਕਰਨ ਲਈ ਪ੍ਰਕ੍ਰਿਤੀ ਦਾ ਬੇਦਰਦੀ ਨਾਲ ਸ਼ੋਸ਼ਨ ਕਰ ਰਿਹਾ ਹੈ- ਜਿਸ ਨਾਲ ਸੰਸਾਰ ਦਾ ਸਾਰਾ ਤਵਾਜ਼ਨ (ਸਮਤੋਲ) ਵਿਗੜ ਗਿਆ ਹੈ। ਸਾਰੇ ਜਗਤ ਦੇ ਜਲ ਭੰਡਾਰਾਂ ਵਿਚ ਉਦਯੋਗਾਂ ਦੇ ਕਚਰੇ ਦਾ ਜ਼ਹਿਰ ਭਰਦਾ ਜਾ ਰਿਹਾ ਹੈ। ਜਲ ਭੰਡਾਰਾਂ ਵਿਚ ਜਲ ਦੀ ਕਮੀ ਹੋ ਰਹੀ ਹੈ ਤੇ ਅਗਲੇ ਕੁਝ ਸਾਲਾਂ ਵਿਚ ਜਲ ਦੇ ਰਾਸ਼ਨਿੰਗ ਦੀ ਸੰਭਾਵਨਾ ਦੱਸੀ ਜਾ ਰਹੀ ਹੈ। ਜ਼ਹਿਰੀਲੀਆਂ ਗੈਸਾਂ ਨਾਲ ਸਾਰੇ ਸੰਸਾਰ ਦੇ ਮੌਸਮਾਂ ਦਾ ਸੁਭਾਵ ਬਦਲ ਰਿਹਾ ਹੈ। ਠੰਢ, ਗਰਮੀ, ਬਰਫ਼ਾਂ ਸਭ ਬੇ ਰੁੱਤੀਆਂ ਹੁੰਦੀਆਂ ਜਾ ਰਹੀਆਂ ਨੇ। ਕੀਟ ਨਾਸ਼ਕ ਰਸਾਇਣਾਂ ਨਾਲ ਧਰਤੀ ਦਾ ਸੁਭਾਅ ਬਦਲਦਾ ਜਾ ਰਿਹਾ ਹੈ- ਤੇ ਧਰਤੀ ਵਿਚੋਂ ਜੋ ਕੁਝ ਵੀ ਉਗਾਇਆ ਜਾਂਦਾ ਹੈ ਉਸ ਸਭ ਵਿਚ ਰਸਾਇਣਾਂ ਦਾ ਮਿਸ਼ਰਣ ਹੁੰਦਾ ਜਾਂਦਾ ਹੈ- ਜਿਸ ਨਾਲ ਮਨੁੱਖ ਵਡੇ ਪੈਮਾਨੇ ਤੇ ਕੈਂਸਰ, ਏਡਜ਼ ਤੇ ਹੋਰ ਅਨੇਕਾਂ ਰੋਗ ਉਪਜਾਊ ਵਾਇਰਸਾਂ ਦੀ ਗਰਿਫ਼ਤ ਵਿਚ ਆ ਗਿਆ ਹੈ।


❦ ❦ ❦

*ਸਤਿਗੁਰੂ ਰਾਮ ਸਿੰਘ ਜੀ ਨੇ ਚੰਡੀ ਦੀ ਵਾਰ ਦੇ ਨਿਤਨੇਮ ਨਾਲ ਪਾਠ ਦਾ ਹੁਕਮ ਦਿੱਤਾ ਅਤੇ ਆਪਣੇ ਸੰਗਠਨ ਦਾ ਨਾਂ ਰੱਖਿਆ 'ਨਾਮਧਾਰੀ'। ਨਾਮਧਾਰੀ ਅਰਥਾਤ ਨਾਮ ਨੂੰ ਧਾਰਨ ਕਰਨ ਵਾਲਾ। ਨਾਮ ਦਾ ਧਾਰਨ ਹੋਵੇਗਾ ਨਾਮ ਦੇ ਜਪ ਨਾਲ। ਭਾਵਨਾ ਨਾਲ ਜਪਿਆਂ ਨਾਮ ਧਾਰਨ ਹੁੰਦਾ ਹੈ ਤੇ ਜਗਤ ਤੋਂ, ਜਗਤ ਦੇ ਦੁਖਾਂ ਤੋਂ ਮੁਕਤੀ ਮਿਲਦੀ ਹੈ।*

❦ ❦ ❦


ਮਨੁੱਖ ਏਹੋ ਜਿਹੇ ਅਸਤ੍ਰਾਂ ਸ਼ਸਤ੍ਰਾਂ ਨੂੰ ਬਣਾਉਂਦਾ, ਅਜ਼ਮਾਉਂਦਾ ਆਪਣੀ ਇਸ ਕਿਰਤ ਉਪਰ ਮਾਨ ਕਰਦਾ ਹੈ ਜਿਸ ਨਾਲ ਮਨੁੱਖ ਦੀ ਆਪਣੀ ਤੇ ਹੋਰ ਹਰ ਪ੍ਰਕਾਰ ਦੇ ਜੀਆਂ ਦੀਆਂ ਨਸਲਾਂ ਇੰਜ ਖ਼ਤਮ ਹੋ ਸਕਦੀਆਂ ਨੇ ਕਿ ਫਿਰ ਛੌਤੀ ਜੁਗ ਤਕ ਪਰਲੋ ਦੀ ਹਾਲਤ ਬਣ ਜਾਏ।

ਆਪਣੇ ਆਪ ਵਿਚ ਹਰ ਵਿਅਕਤੀ ਜੋਤ ਸਰੂਪ ਹੈ- ਰੱਬੀ ਸ਼ਕਤੀਆਂ ਦਾ ਸਵਾਮੀ ਹੈ। ਹਰ ਵਿਅਕਤੀ ਸੰਸਾਰ ਦੀ ਸਥਿਤੀ ਨੂੰ ਸਵਾਰਨ ਤੇ ਵਿਗਾੜਨ ਵਿਚ ਸਹਾਇਕ ਹੋ ਸਕਦਾ ਹੈ। ਇਕ ਇਕ ਆਦਮੀ ਦੀ ਸਧੀ ਹੋਈ ਪ੍ਰਾਣ ਸ਼ਕਤੀ ਸਾਰੇ ਜਗਤ ਦੀ ਹੋਣੀ ਬਦਲਣ ਵਿਚ ਸਮਰੱਥ ਹੋ ਸਕਦੀ ਹੈ।

ਇਸ ਹਾਲਤ ਵਿਚ 'ਨਾਮਧਾਰੀ' ਹੋਣ ਦਾ ਇਕ ਵਡਾ ਅਰਥ ਹੈ। ਉਹ ਉੱਨਤੀ ਦੀ ਦੌੜ ਵਿਚ ਜਮ ਜਮ ਸ਼ਾਮਿਲ ਹੋਣ ਪਰ ਪ੍ਰਾਣ ਦੀ ਸੂਖਮ ਸ਼ਕਤੀ ਦੇ ਵਿਕਾਸ ਨੂੰ ਹਮੇਸ਼ਾਂ ਪਹਿਲ ਦੇਣ- ਸਥੂਲ ਪ੍ਰਾਣ ਦੀਆਂ ਨਿਰੋਲ ਭੋਗ ਮੁਖੀ ਲੋੜਾਂ ਉਪਰ ਸੂਖਮ ਪ੍ਰਾਣ ਸ਼ਕਤੀ ਦਾ ਅੰਕੁਸ਼ ਲਗਾਉਣਾ ਕਦੇ ਨਾ ਭੁਲਣ। ਨਾਮਧਾਰੀ ਸਮਾਜ ਦੀ ਰਚਨਾ ਦਾ ਉਦੇਸ਼ ਸਤਿਗੁਰੂ ਰਾਮ ਸਿੰਘ ਜੀ ਨੇ ਏਹੋ ਹੀ ਮਿਥਿਆ ਸੀ। ❦❦

- ਪ੍ਰਿੰ. ਬੇਅੰਤ ਕੌਰ

# ਮਾਤਾ ਸੀਤਾ

## ਤੂੰ ਸੁਕੁਮਾਰ ਰਚੀ ਕਰਤਾਰ

ਮਾਤਾ ਸੀਤਾ ਜੀ ਦਾ ਨਾਮ ਸੁਣਦਿਆਂ ਹੀ, ਅੱਖਾਂ ਦੇ ਸਾਹਮਣੇ, ਇੱਕ ਆਦਰਸ਼ ਭਾਰਤੀ ਨਾਰੀ, ਬਲੀਦਾਨ ਤੇ ਤਿਆਗ ਦੀ ਪ੍ਰਤਿਮਾ, ਸ਼ਾਂਤੀ ਦੀ ਪੁੰਜ, ਕਰੁਣਾ ਦੀ ਮੂਰਤੀ, ਵਾਤਸਲਯ ਦਾ ਅਥਾਹ ਭੰਡਾਰ, ਅਜਸਵਿਨੀ ਤੇਜਸਵਨੀ, ਸੁਸ਼ੀਲ, ਸੁੰਦਰ, ਸੁਕੁਮਾਰ, ਸੁਘੜ, ਸਿਆਣੀ, ਪਤੀਵ੍ਰਤਾ, ਨਿਰਦੋਸ਼ ਹੁੰਦਿਆਂ ਹੋਇਆ ਵੀ ਨਿਰੀਹ, ਮੂਕ, ਸ਼ਾਂਤ, ਅਚਲ, ਅਡੋਲ, ਭਾਣਾ ਮੰਨਣ ਵਾਲੀ, ਨਿਰਇੱਛਿਤ ਦੇਵੀ, ਆਪਣੇ ਪਿਆਰੇ ਪਤੀ ਦੇ ਹੁਕਮਾਂ ਦਾ ਪਾਲਨ ਕਰਨ ਵਾਲੀ ਸੁਪਤਨੀ ਦੀ ਪ੍ਰਤਿਮਾ ਸਾਕਾਰ ਹੋ ਜਾਂਦੀ ਹੈ। ਆਪਣੇ ਆਪ ਹੀ ਉਸ ਪੂਜਨੀਯ ਮਾਤਾ ਦੇ ਪਵਿੱਤਰ ਚਰਨ ਕੰਵਲਾਂ ਵਿੱਚ ਸੀਸ ਝੁਕ ਜਾਂਦਾ ਹੈ, ਨੇਤ੍ਰ ਸਜਲ ਹੋ ਉਠਦੇ ਹਨ, ਸ਼ਰਧਾ ਭਾਵ ਜਾਗ੍ਰਤ ਹੋ ਉਠਦਾ ਹੈ।

ਕਵੀ ਬਾਲਮੀਕ, ਕਵੀ ਤੁਲਸੀ ਤੇ ਹੋਰ ਅਨਗਿਣਤ ਕਵੀਆਂ ਨੇ ਮਾਤਾ ਸੀਤਾ ਜੀ ਦੀ ਵਿਅਥਾ, ਵਿਆਕੁਲਤਾ, ਬਿਹਬਲਤਾ, ਕਸਕ, ਪੀੜਾ, ਵੇਦਨਾ ਨੂੰ ਆਪਣੀ ਕਲਮ ਰਾਹੀਂ ਉਲੀਕਣ ਦਾ ਯਤਨ ਕੀਤਾ ਹੈ। ਚਿਤ੍ਰਕਾਰਾਂ ਨੇ ਆਪਣੇ ਵਲਵਲਿਆਂ ਨੂੰ ਚਿਤ੍ਰਾਂ ਰਾਹੀਂ, ਮੂਰਤੀਕਾਰਾਂ ਨੇ ਸੁੰਦਰ, ਆਕਰਸ਼ਕ ਮੂਰਤੀਆਂ ਰਾਹੀਂ ਪ੍ਰਗਟ ਕੀਤਾ ਹੈ, ਗਾਇਕਾਂ ਨੇ ਆਪਣੀ ਮਧੁਰ ਧੁਨਾਂ ਰਾਹੀਂ ਹਿਰਦੇ ਨੂੰ ਝੰਜੋੜਿਆ ਹੈ ਪਰ ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਸੁੰਦਰ, ਅਨੂਠੀ, ਮਨਮੋਹਕ ਰੋਚਕ ਸ਼ੈਲੀ ਰਾਹੀਂ ਮਾਤਾ ਸੀਤਾ ਜੀ ਦਾ ਚਰਿਤ੍ਰ ਚਿਤ੍ਰਤ ਕੀਤਾ ਹੈ ਉਸਦੀ ਤੁਲਨਾ ਕੌਣ ਕਰ ਸਕਦਾ ਹੈ।

ਦਸਮ ਗ੍ਰੰਥ ਵਿਚ ਸੰਕਲਿਤ ਰਾਮਾਵਤਾਰ ਦੀ ਬਾਣੀ ਲਿਖਦਿਆਂ ਹੋਇਆਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਪੂਜਨੀਯ ਮਾਤਾ ਸੀਤਾ ਜੀ ਨੂੰ ਰਸਾਵਲ ਛੰਦ, ਮਨੋਹਰ ਛੰਦ, ਗੀਤਾ ਮਾਣਤੀ ਛੰਦ, ਝੂਲਣਾ ਛੰਦ, ਤੋਟਕ ਛੰਦ, ਪਾਧੜੀ ਛੰਦ, ਸਵੈਯਾ ਛੰਦ, ਮਕਰਾ ਛੰਦ, ਭੁਜੰਗ ਪ੍ਰਯਾਤ ਛੰਦ, ਅਰੂਪਾ ਛੰਦ, ਦੋਹਰੇ, ਚੌਪਈਆਂ ਰਾਹੀਂ ਵਿਸਥਾਰ ਕੇ ਰਾਮਾਵਤਾਰ ਦਾ ਇੱਕ ਅਮਰ, ਅਸੀਮ, ਅਡੋਲ, ਅਨਾਮ, ਨਿਰਭੈ, ਨਿਡਰ ਤੇ ਪ੍ਰਿਯ ਪਾਤਰ ਬਣਾ ਦਿੱਤਾ ਹੈ। ਪੂਜਯ ਮਾਤਾ ਸੀਤਾ ਜੀ ਦੇ ਦਰਸ਼ਨ ਸਾਨੂੰ ਦਸਮ ਗ੍ਰੰਥ ਵਿੱਚ ਉਸ ਵੇਲੇ ਹੁੰਦੇ ਹਨ ਜਦੋਂ ਭੋਲਾ ਮਾਸੂਮ ਬਚਪਨ ਬੀਤ ਚੁੱਕਿਆ ਹੈ ਤੇ ਉਸਦੀ ਥਾਂ ਮਦਮਸਤ ਜੁਆਨੀ ਨੇ ਲੈ ਲਈ ਹੈ। ਸੀਤਾ ਜੀ ਯੁਵਾ ਅਵਸਥਾ ਦੀ ਦਹਿਲੀਜ਼ 'ਤੇ ਪੈਰ ਰੱਖ ਚੁੱਕੇ ਹਨ ਤੇ ਇਸ ਲਈ ਰਾਜਾ ਜਨਕ ਜੀ ਸਵੰਬਰ ਰਚ ਕੇ ਸੀਤਾ ਜੀ ਲਈ ਯੋਗ ਵਰ ਲੱਭਣ ਵਿੱਚ ਲੱਗੇ ਹੋਏ ਹਨ। ਇਸਦੀ ਚਰਚਾ ਬਹੁਤ ਦੂਰ ਦੂਰ ਤੱਕ ਫੈਲ ਗਈ ਹੈ ਤੇ ਉਸ ਮ੍ਰਿਗ ਨੈਣੀ, ਮਿੱਠ ਬੋਲੀ ਨੂੰ ਪ੍ਰਾਪਤ ਕਰਨ ਵਾਸਤੇ ਰਾਮਚੰਦਰ ਜੀ ਦੇ ਚਰਨਾਂ ਵਿੱਚ ਬੇਨਤੀ ਹੋ ਰਹੀ ਹੈ।

॥ਰਸਾਵਲ ਛੰਦ॥

ਰਚਯੋ ਸੁਯੰਬ੍ਰ ਸੀਤਾ॥ ਮਹਾਂ ਸੁੱਧ ਗੀਤਾ॥
ਬਿਧੰ ਚਾਰ ਬੈਣੀ॥ ਮ੍ਰਿਗੀ ਰਾਜ ਨੈਣੀ॥
ਸੁਨੋ ਰਾਮ ਪਿਆਰੇ॥ ਚਲੋ ਸਾਥ ਹਮਾਰੇ॥
ਸੀਅ ਸੁਯੰਬ੍ਰ ਕੀਨੋ॥ ਨ੍ਰਿਪੰ ਬੋਲ ਲੀਨੋ॥
ਤਹਾ ਪ੍ਰਾਤ ਜੈਈਐ॥ ਸੀਆ ਜੀਤ ਲੱਈਐ॥

ਸ੍ਰੀ ਰਾਮ ਚੰਦਰ ਜੀ ਨੇ ਅਰਜ਼ ਬੇਨਤੀ ਪ੍ਰਵਾਨ ਕਰ ਲਈ ਤੇ ਸੁਯੰਬਰ ਲਈ ਨਿਰਧਾਰਤ ਸਥਾਨ ਤੇ ਆਣ ਦਰਸ਼ਨ ਦਿੱਤੇ। ਜਦੋਂ ਸੀਤਾ ਜੀ ਨੇ ਪਹਿਲੀ ਵਾਰੀ ਸ੍ਰੀ ਰਾਮ ਜੀ ਦੇ ਦਰਸ਼ਨ ਕੀਤੇ ਤਾਂ -

॥ਰਸਾਵਲ ਛੰਦ॥

ਸੀਅ ਪੇਖ ਰਾਮੰ॥ ਬਿਧੀ ਬਾਣ ਕਾਮੰ॥
ਗਿਰੀ ਝੂਮਿ ਭੂਮੰ॥ ਮਦੀ ਜਾਣੁ ਘੁਮੰ॥
ਉਠੀ ਚੇਤ ਐਸੇ॥ ਮਹਾਂਬੀਰ ਜੈਸੇ॥
ਰਹੀ ਨੈਨ ਜੋਰੀ॥ ਸਸੰ ਜਿਉਂ ਚਕੋਰੀ॥
ਰਹੇ ਮੋਹ ਦੋਨੋ॥ ਟਰੇ ਨਾਹਿ ਕੋਨੋ॥
ਰਹੇ ਨਾਦ ਐਸੇ॥ ਰਣੰ ਬੀਰ ਜੈਸੇ॥

ਸੀਤਾ ਜੀ ਪਿਆਰ ਮਗਨ ਹੋ ਕੇ ਮੂਰਛਿਤ ਹੋ ਗਏ। ਪੂਜਯ ਪਿਆਰੇ ਪ੍ਰੀਤਮ ਰਾਮਚੰਦਰ ਜੀ ਦੇ ਤੇਜ ਨੂਰ ਨੂੰ ਅੱਖੀਆਂ ਸਹਾਰ ਨਾ ਸਕੀਆਂ। ਟਕ ਟਕੀ ਲੱਗੀ ਤੇ ਲੱਗੀ ਹੀ ਰਹਿ ਗਈ। ਚੰਦਰਮਾ ਰੂਪੀ ਰਾਮ ਜੀ ਵਾਸਤੇ ਸੀਤਾ ਜੀ ਚਕੋਰੀ ਬਣ ਗਏ। ਮੀਨ ਬਣ ਕੇ ਦਰਸ਼ਨਾਂ ਦੇ ਜਲ ਲਈ ਤੜਫਣਾ ਉਠੇ, ਸਵਾਤੀ ਬੂੰਦ ਰਾਮ ਜੀ ਨੂੰ ਪਾਉਣ ਵਾਸਤੇ ਪਪੀਹਾ ਬਣਕੇ ਵਿਆਕੁਲ ਹੋ ਉਠੇ ਤੇ ਦੂਸਰੇ ਪਾਸੇ ਧਨੁੱਖ ਨੂੰ ਤੋੜਨ ਵਿੱਚ ਦੇਰ ਕਿਵੇਂ ਲੱਗ ਸਕਦੀ ਸੀ। ਖਿਨਾਂ ਪਲਾਂ ਵਿੱਚ ਧਨੁੱਖ ਟੁਕੜੇ ਟੁਕੜੇ ਹੋ ਗਿਆ, ਚਾਰੇ ਪਾਸੇ ਹਰਸ਼, ਆਨੰਦ, ਹੁਲਾਸ, ਖੇੜਾ ਤੇ ਮੰਗਲਾਚਾਰ ਦਾ ਵਾਤਾਵਰਣ ਛਾ ਗਿਆ -

॥ਰਸਾਵਲ ਛੰਦ॥

ਤਬੈ ਰਾਜ ਕੰਨਿਆ॥ ਤਿਹੂੰ ਲੋਕ ਧੰਨਿਆ॥
ਧਰੇ ਫੂਲ ਮਾਲਾ॥ ਬਰਯੋ ਰਾਮ ਬਾਲਾ॥
ਬਰੀ ਰਾਮ ਤੈਸੀ॥ ਸੀਅ ਆਜ ਬਾਲਾ॥
ਛਕੇ ਪ੍ਰੇਮ ਦੋਨੋ॥ ਲਗੇ ਨੈਨ ਐਸੇ॥
ਮਨੋ ਫਾਂਧ ਫਾਂਧੈ॥ ਮ੍ਰਿਗੀ ਰਾਜ ਜੈਸੇ॥
ਬਿਧੰ ਬਾਕ ਬੈਣੀ॥ ਕਟੰ ਦੇਸ ਛੀਣੰ॥
ਰੰਗੇ ਰੰਗ ਰਾਮੰ॥ ਸੁਨੈਣੰ ਪ੍ਰਬੋਣੰ॥

ਪਰ ਵਿਵਾਹਿਕ ਸੁੱਖ ਥੋੜ੍ਹੇ ਚਿਰ ਲਈ ਹੀ ਤਾਂ ਸੀ। ਕੈਕਈ ਦੇ ਵਰਦਾਨ ਨੂੰ ਪੂਰਾ ਕਰਨ ਵਾਸਤੇ ਸ੍ਰੀ ਰਾਮ ਚੰਦਰ ਜੀ ਨੂੰ ਚੌਦਾਂ ਸਾਲਾਂ ਦਾ ਬਨਵਾਸ ਹੋ ਗਿਆ। ਸ੍ਰੀ ਰਾਮ ਚੰਦਰ ਜੀ ਨੇ ਫੈਸਲਾ ਕੀਤਾ ਕਿ ਉਹ ਜੰਗਲ ਵਿੱਚ ਬਨਵਾਸ ਕੱਟਣ ਵਾਸਤੇ ਇੱਕਲੇ ਹੀ ਜਾਣਗੇ, ਪਰ ਸੀਤਾ ਜੀ ਰਾਮ ਚੰਦਰ ਜੀ ਤੋਂ ਬਿਨਾ ਇੱਕ ਖਿਨ ਪਲ ਭਰ ਲਈ ਵੀ ਦੂਰ ਰਹਿਣ ਲਈ ਤਿਆਰ ਨਹੀਂ ਸੀ। ਸ੍ਰੀ ਰਾਮ ਚੰਦਰ ਜੀ ਨੇ ਸੀਤਾ ਜੀ ਨੂੰ ਬਹੁਤ ਸਮਝਾਇਆ ਕਿ ਉਹ ਮਾਤਾ ਕੋਸ਼ਲਿਆ ਕੋਲ ਉਨੀ ਦੇਰ ਤੱਕ ਰਹਿਣ, ਜਿੰਨਾ ਚਿਰ ਉਹ ਫਿਰ ਦੁਬਾਰਾ ਰਾਜ ਪਾਟ ਨਹੀਂ ਸੰਭਾਲਦੇ।

॥ਸੋਰਠਾ॥

ਸੁਨਿ ਸੀਅ ਸੁਜਸ ਸੁਜਾਨ, ਰਹੋ ਕੌਸ਼ਲਿਆ ਤੀਰ ਤੁਮ॥
ਰਾਜ ਕਰਉ ਫਿਰਿ ਆਨ ਤੋਹਿ ਸਹਿਤ ਬਨਬਾਸ ਬਸਿ॥

ਪਰ ਸੀਤਾ ਜੀ ਨੂੰ ਇਹ ਮਨਜ਼ੂਰ ਨਹੀਂ। ਉਹ ਆਪਣੇ ਪਿਆਰੇ ਪ੍ਰੀਤਮ ਰਾਮ ਜੀ ਦਾ ਵਿਛੋੜਾ ਪਲ ਮਾਤਰ ਲਈ ਵੀ ਨਹੀਂ ਸਨ ਸਹਾਰ ਸਕਦੇ। ਹਾਂ ਉਹਨਾਂ ਦੇ ਨਾਲ ਰਹਿ ਕੇ, ਉਨ੍ਹਾਂ ਦੀ ਛਤ੍ਰ ਛਾਂ ਹੇਠ ਉਹ ਸਭ

ਤਰ੍ਹਾਂ ਦੇ ਕਸ਼ਟ, ਦੁੱਖ, ਪੀੜਾ ਸਹਾਰ ਸਕਦੇ ਸਨ। ਸੀਤਾ ਜੀ ਫੁਰਮਾ ਰਹੇ ਹਨ -

॥ਸੋਰਠਾ॥

ਮੈਂ ਨ ਤਜੋ ਪੀਅ ਸੰਗਿ ਕੈਸੋਈ ਦੁਖ ਜੀਅ ਪੈ ਪਰੋ॥
ਤਨਕ ਨ ਮੋਰਉ ਅੰਗਿ ਅੰਗਿ ਤੇ ਹੋਇ ਅਨੰਗ ਕਿਨ॥

ਸ੍ਰੀ ਰਾਮ ਚੰਦਰ ਜੀ ਸੀਤਾ ਜੀ ਨੂੰ ਇਕ ਵਾਰ ਫਿਰ ਸਮਝਾ ਰਹੇ ਹਨ ਕਿ ਅਗਰ ਉਹਨਾਂ ਦਾ ਚਿਤ ਸਹੁਰੇ ਰਹਿਣ ਨੂੰ ਨਾ ਕਰਦਾ ਹੋਵੇ ਤਾਂ ਉਹ ਆਪਣੇ ਪਿਆਰੇ ਪਿਤਾ ਕੋਲ ਜਾ ਕੇ ਰਹਿ ਸਕਦੇ ਹਨ। ਆਪ ਜੀ ਨੇ ਫੁਰਮਾਇਆ -

॥ਮਨੋਹਰ ਛੰਦ॥

ਜਉ ਨ ਰਹਉ ਸਸੁਰਾਰ ਕ੍ਰਿਸੋਦਰ॥
ਜਾਹਿ ਪਿਤਾ ਗ੍ਰਿਹ ਤੋਹਿ ਪਠੈ ਦਿਉ॥

ਪੇਕੇ ਘਰ ਰਹਿ ਕੇ ਸੀਤਾ ਜੀ ਹਰ ਪ੍ਰਕਾਰ ਦੇ ਸੁਖ ਮਾਣ ਸਕਦੇ ਹਨ। ਸੀਤਾ ਜੀ ਸੁਕੁਮਾਰ ਹਨ, ਕੋਮਲ ਹਨ, ਮ੍ਰਿਦੁਲ ਹਨ, ਨਾਜ਼ੁਕ ਹਨ, ਇਸ ਲਈ ਜੰਗਲ ਦੇ ਭਿਆਨਕ ਜੀਵਾਂ ਵਿੱਚ ਨਹੀਂ ਰਹਿ ਸਕਣਗੇ। ਜੰਗਲ ਦੀ ਕਠੋਰਤਾ ਸਹਿਨ ਕਰਨੀ ਕਠਿਨ ਹੋਵੇਗੀ।

॥ਮਨੋਹਰ ਛੰਦ॥

ਘੋਰ ਸੀਅ ਬਨ ਤੂੰ ਸੁ ਕੁਮਾਰ, ਕਹੋ ਹਮਸੋਂ ਕਸ ਤੈ ਨਿਭਹੈ ਹੈ॥
ਗੁੰਜਤ ਸਿੰਘ, ਡਕਾਰਤ ਕੋਲ ਭਯਾਨਕ ਭੀਲ ਲਖੇ ਭ੍ਰਮ ਐ ਹੈ॥
ਸੂੰਕਤ ਸਾਪ, ਬਕਾਰਤ ਬਾਘ ਭਕਾਰਤ ਭੂਤ ਮਹਾ ਦੁਖ ਪੈ ਹੈ॥
ਤੂੰ ਸੁ ਕੁਮਾਰ ਰਚੀ ਕਰਤਾਰ ਬਿਚਾਰ ਚਲੇ ਤੁਹਿ ਕਿਉਂ ਬਨਿ ਐ ਹੈ॥

ਪਰ ਜਿਸਦੇ ਰਾਮ ਜੀ ਪਤੀ ਹੋਣ, ਉਸਨੂੰ ਸੱਪਾਂ, ਸ਼ੇਰਾਂ, ਬਘਿਆੜਾਂ, ਭੂਤਾਂ, ਭੀਲਾਂ ਦਾ ਡਰ ਕਾਹਦਾ ? ਸੀਤਾ ਜੀ ਆਪਣੇ ਅਚਲ, ਅਡੋਲ, ਦ੍ਰਿੜ੍ਹ ਇਰਾਦੇ ਤੋਂ ਜ਼ਰਾ ਵੀ ਵਿਚਲਿਤ ਨਹੀਂ ਹੋਏ, ਸਗੋਂ ਰਾਮ ਜੀ ਦੇ ਚਰਨਾਂ ਵਿੱਚ ਬੜੇ ਸਤਿਕਾਰ ਤੇ ਪਿਆਰ ਸਹਿਤ ਅਰਜ਼ ਬੇਨਤੀ ਕਰਦੇ ਹਨ।

॥ਮਨੋਹਰ ਛੰਦ॥

ਸੂਲ ਸਹੋਂ ਤਨ ਸੂਕ ਰਹੋਂ ਪਰ ਸੀ ਨ ਕਰੋਂ ਸਿਰ ਸੂਲ ਸਹੋਂਗੀ॥
ਬਾਘ ਬੁਕਾਰ ਫਨੀਨ ਫੁਕਾਰ ਸੁ ਸੀਸ ਗਿਰੋਂ ਪਰ ਸੀ ਨ ਕਹੋਂਗੀ॥
ਬਾਸ ਕਹਾ ਬਨਬਾਸ ਭਲੋ ਨਹੀ ਪਾਸ ਤਜੋ ਪੀਯ ਪਾਇ ਗਹੋਂਗੀ॥
ਹਾਸ ਕਹਾ ਇਹ ਉਦਾਸ ਸਮੈਂ,ਗ੍ਰਿਹ ਆਸ ਰਹੋਂ,ਪਰ ਮੈਂ ਨ ਰਹੋਂਗੀ॥

ਬਣ ਵਿੱਚ ਸੀਤਾ ਜੀ ਸਭ ਤਰ੍ਹਾਂ ਦੇ ਕਸ਼ਟ ਸਹਾਰ ਸਕਦੇ ਸਨ, ਸ਼ੇਰਾਂ ਦੀ ਚੰਘਾੜ, ਸੱਪਾਂ ਦੀ ਫੁੰਕਾਰ ਸੁਣ ਕੇ, ਮੂੰਹ ਤੋਂ ਸੀ ਤੱਕ ਨਾ ਕਰਨ ਦਾ ਵਾਅਦਾ ਕਰ ਰਹੇ ਹਨ। ਆਪਣੇ ਪਿਆਰੇ ਪ੍ਰੀਤਮ ਦੇ ਚਰਨ ਕੰਵਲਾਂ ਵਿੱਚ ਰਹਿਣ ਦਾ ਅਵਸਰ ਮਿਲੇ, ਫਿਰ ਭਲਾ ਦੁੱਖ, ਪੀੜਾ, ਕਸ਼ਟ ਦੀ ਕਿਸਨੂੰ ਪ੍ਰਵਾਹ। ਐਨਾ ਕੁੱਝ ਸੁਣ ਕੇ ਵੀ ਸ੍ਰੀ ਰਾਮ ਚੰਦਰ ਜੀ ਇੱਕ ਵਾਰੀ ਫਿਰ ਸੀਤਾ ਜੀ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦੇ ਹਨ ਕਿ ਉਹ ਆਪਣੀ ਸੱਸ ਦੀ ਸੇਵਾ ਵਿੱਚ ਆਪਣਾ ਸਮਾਂ ਬਿਤਾ ਸਕਦੇ ਹਨ। ਜੇਕਰ ਸੱਸ ਦੀ ਸੇਵਾ ਕਰਨ ਨੂੰ ਨਾ ਜੀਅ ਕਰਦਾ ਹੋਵੇ ਤਾਂ ਪਿਤਾ ਦੇ ਘਰ ਜਾਣ ਦੀ ਆਗਿਆ ਬਾਰ ਬਾਰ ਦੇ ਰਹੇ ਹਨ।

॥ਮਨੋਹਰ ਛੰਦ॥

ਰਾਮ ਕਹੋ ਤੁਹਿ ਬਾਸ ਕਰੋ ਗ੍ਰਿਹ ਸਾਸੁ ਕੀ ਸੇਵ ਭਲੀ ਬਿਧਿ ਕੀਜੈ॥
ਕਾਲ ਹੀ ਬਾਸ ਬਨ ਮ੍ਰਿਗ ਲੋਚਨਿ ਰਾਜ ਕਰੋ ਤੁਮ ਸੋ ਸੁਨ ਲੀਜੈ॥
ਜੋ ਨ ਲਗੇ ਜੀਯ ਅਉਧ ਸੁਭਾਨਨਿ ਜਾਹਿ ਪਿਤਾ ਗ੍ਰਿਹ ਸਾਚ ਭਨੀਜੈ॥
ਤਾਤ ਕੀ ਬਾਤ ਗਡੀ ਜੀਯ ਜਾਤ ਸਿਧਾਤ ਬਨੈ ਮੁਹਿ ਆਇਸ ਦੀਜੈ॥

ਅੰਤ ਵਿੱਚ ਪਿਆਰੇ ਪ੍ਰੀਤਮ ਰਾਮ ਜੀ ਨੇ ਆਪਣੀ ਪ੍ਰਿਯਤਮਾ ਦੇ ਤਰਲੇ, ਮਿੰਨਤਾਂ, ਅਰਜੋਈਆਂ, ਬੇਨਤੀਆਂ ਪ੍ਰਵਾਨ ਕਰ ਲਈਆਂ ਤੇ ਆਪਣੇ ਛੋਟੇ ਵੀਰ ਲਛਮਣ ਤੇ ਮ੍ਰਿਗ ਲੋਚਨੀ ਸੀਤਾ ਜੀ ਨੂੰ ਨਾਲ ਲੈ ਕੇ ਰੋਂਦੇ, ਵਿਲਕਦੇ ਅਯੁਧਿਆ ਵਾਸੀਆਂ ਨੂੰ ਅਲਵਿਦਾ ਕਹਿ ਕੇ ਜੰਗਲ ਨੂੰ ਪ੍ਰਸਥਾਨ ਕੀਤਾ।

॥ਦੋਹਰਾ॥

ਪਿਤ ਆਗਿਆ ਤੇ ਬਨ ਚਲੇ ਤਜਿ ਗ੍ਰਿਹ ਰਾਮ ਕੁਮਾਰ॥
ਸੰਗ ਸੀਆ ਮ੍ਰਿਗ ਲੋਚਨੀ ਜਾਕੀ ਪ੍ਰਭਾ ਅਪਾਰ॥

ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਕੁਦਰਤ ਦੀ ਸੁੰਦਰਤਾ ਦੇ ਨਾਲ ਨਾਲ ਸੀਤਾ ਜੀ ਦੀ ਅਨੂਠੀ ਸੁੰਦਰਤਾ ਨੂੰ ਬੜੇ ਪਿਆਰੇ ਸ਼ਬਦਾਂ ਵਿੱਚ ਵਰਣਨ ਕਰਦੇ ਹਨ -

ਜਹਾਂ ਸਾਲ ਭਾਰੇ॥ ਦਮੰ ਤਾਲ ਨਯਾਰੇ॥
ਛੁਏ ਸੁਰਗ ਲੋਕੰ॥ ਹਰੈ ਜਾਤ ਸੋਕੰ॥
ਤਹਾਂ ਰਾਮ ਪੈਠੇ॥ ਮਹਾਂ ਬੀਰ ਐਠੇ॥
ਲੀਏ ਸੰਗਿ ਸੀਤਾ॥ ਮਹਾਂ ਸੁਭ੍ਰ ਗੀਤਾ॥
ਬਿਧੰ ਬਾਕ ਬੈਣੀ॥ ਮ੍ਰਿਗੀ ਰਾਜ ਨੈਣੀ॥
ਕਟੰ ਛੀਨ ਦੇ ਸੀ॥ ਪਰੀ ਪਦਮਨੀ ਸੀ॥

ਤੇ ਉਹ ਪਰੀ ਪਦਮਨੀ ਜਦੋਂ ਰਾਮ ਚੰਦਰ ਜੀ ਨੂੰ ਬੜੇ ਪਿਆਰ ਸਹਿਤ ਮ੍ਰਿਗ ਲਿਆਉਣ ਲਈ ਕਹਿੰਦੀ ਹੈ ਤਾਂ ਉਹ ਕਿਵੇਂ ਇਨਕਾਰ ਕਰ ਸਕਦੇ ਸਨ। ਹਾਂ ਪਹਿਲਾਂ ਸੀਤਾ ਜੀ ਨੂੰ ਕਾਫੀ ਸਮਝਾਉਣ ਦੀ ਕੋਸ਼ਿਸ਼ ਕਰਦੇ ਹਨ ਕਿ ਇਹ ਹਿਰਨ ਇਕ ਛਲਾਵਾ ਹੈ -

॥ਮਨੋਹਰ ਛੰਦ॥ ਰਾਮ ਵਾਚ॥

ਸੀਅ ਮ੍ਰਿਗਾ ਕਹੂੰ ਕੰਚਨ ਕੋ ਨਹਿ,
ਕਾਨ ਸੁਨਯੋ ਬਿਧਿਨੈ ਨ ਬਨਾਯੋ॥
ਬੀਸ ਬੀਸਵੇ ਛਲ ਦਾਨਵ ਕੋ,
ਬਨ ਮੈਂ ਜਿਹ ਆਨ ਤੁਮੈ ਡਹਕਾਯੋ॥
ਪਿਆਰੀ ਕੋ ਆਇਸ ਮੇਟ ਸਕੈ ਨ,
ਬਿਲੋਕ ਸੀਅ ਕਹੁ ਆਤੁਰ ਭਾਰੀ॥

ਇਧਰ ਰਾਵਣ ਨੇ ਛਲ ਨਾਲ ਭਿਖਿਆ ਦੇ ਬਹਾਨੇ ਸੀਤਾ ਜੀ ਨੂੰ ਛਲਨ ਦੀ ਵਿਉਂਤ ਬਣਾਈ।

॥ਮਨੋਹਰ ਛੰਦ॥

ਭੇਖ ਅਲੇਖ ਉਚਾਰ ਕੈ ਰਾਵਣ ਜਾਤ ਭਏ ਸੀਅ ਢਿਗ ਯੋ॥
ਅਵਿਲੋਕ ਧਨੀ ਬਲਵਾਨ ਬਡੋ ਤਿਹ ਜਾਇ ਮਿਲੈ ਜਗ ਮੋਠ ਜਯੋ॥
ਕਛੂ ਦੇਹੁ ਭਿਛਾ ਮ੍ਰਿਗ ਨੈਨ ਹਮੈ ਇਹ ਰੇਖ ਮਿਟਾਇ ਹਮੈ ਅਬ ਹੀ॥
ਬਿਨ ਰੇਖ ਭਈ ਅਵਿਲੋਕ ਲਈ ਹਰਿ ਸੀਅ ਉਡਯੋ ਨਭਿ ਕਉ ਤਬਹੀ॥

ਸ੍ਰੀ ਰਾਮ ਜੀ ਦੇ ਵਾਪਸ ਆਉਣ ਤੱਕ ਰਾਵਣ ਸੀਤਾ ਜੀ ਨੂੰ ਛਲ ਕੇ ਜਾ ਚੁਕਾ ਸੀ। ਸੀਤਾ ਜੀ ਦੇ ਵਿਯੋਗ ਵਿੱਚ ਸ੍ਰੀ ਰਾਮ ਜੀ ਵਿਆਕੁਲ ਹੋ ਉਠੇ, ਪਿਆਰ ਵਿੱਚ ਤੜਪ ਉਠੇ, ਬਿਹਬਲ ਹੋ ਗਏ।

॥ਤੋਟਕ ਛੰਦ॥

ਰਘੁਨਾਥ ਹਰੀ ਸੀਅ ਹੇਰ ਮਨੰ॥
ਗਹਿ ਬਾਨ ਸਿਲਾ ਸਿਤ ਸੱਜਿ ਧਨੰ॥
ਚਹੂੰ ਓਰ ਸੁਧਾਰ ਨਿਹਾਰ ਫਿਰੇ॥
ਛਿਤ ਉਪਰ ਸ੍ਰੀ ਰਘੁਰਾਜ ਗਿਰੇ॥

ਲਛਮਣ ਜੀ ਅਧੀਰ, ਵਿਆਕੁਲ, ਵਿਰਹੀ ਰਾਮ ਜੀ ਨੂੰ ਧੀਰਜ ਦੇ ਰਹੇ ਹਨ -

॥ਤੋਟਕ ਛੰਦ॥

ਕਸ ਅਧੀਰ ਪਰੇ ਪ੍ਰਭ ਧੀਰ ਧਰੋ॥
ਸੀਅ ਜਾਇ ਕਹਾ ਤਿਹ ਸੋਧ ਕਰੋ॥

ਰਸਤੇ ਵਿੱਚ ਜਟਾਯੂ ਨੂੰ ਮਾਰ ਕੇ ਰਾਵਣ ਨੇ ਸੀਤਾ ਜੀ ਸਮੇਤ ਲੰਕਾ ਵੱਲ ਪ੍ਰਸਥਾਨ ਕੀਤਾ -

॥ਗੀਤਾ ਮਾਲਤੀ ਛੰਦ॥

ਪਛਰਾਜ ਰਾਵਨ ਮਾਰਿ ਕੈ ਰਘੁਰਾਜ ਸੀਤਹਿ ਲੈ ਗਯੋ॥
ਨਭਿ ਓਰ ਖੋਰ ਨਿਹਾਰ ਕੈ ਸੁ ਜਟਾਉ ਸੀਅ ਸੰਦੇਸ ਦਯੋ॥
ਤਬ ਜਾਨ ਰਾਮ ਗਏ ਬਲੀ ਸੀਅ ਸੱਤ ਰਾਵਨ ਹੀ ਹਰੀ॥

ਰਾਵਣ ਨੂੰ ਬਹੁਤ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਕਿ ਸੀਤਾ ਜੀ ਨੂੰ ਵਾਪਸ ਕਰ ਦਿਓ, ਵਿਅਰਥ ਵਿੱਚ ਕਿਉਂ ਆਪਣੇ ਕਾਲ ਨੂੰ ਨਿਮੰਤ੍ਰਣ ਦੇ ਰਹੇ ਹੋ -

ਮਿਲਹੁ ਦੇਹੁ ਜਾਨਕੀ ਕਾਲ ਨਾਤਰ ਤੋਹਿ ਆਯੋ॥

ਅੰਗਦ ਜੀ ਨੇ ਵੀ ਕਾਫੀ ਸਮਝਾਇਆ -

ਦੇਹ ਸੀਅ ਦਸਕੰਧ ਛਾਹਿ ਨਹੀ ਦੇਖਨ ਪੈਹੋ॥

ਪਰ ਅਭਿਮਾਨੀ ਰਾਵਣ ਨੇ ਕਿਸੇ ਵੀ ਗੱਲ ਦੀ ਪਰਵਾਹ ਨਹੀਂ ਕੀਤੀ, ਸਗੋਂ ਉਹ ਬੋਲ ਉਠਿਆ -

॥ਪਾਧਤੀ ਛੰਦ॥

ਇੰਦ੍ਰ ਜੀਤੋ ਕਰੋ ਜੱਛ ਰੀਤੋ ਧਨੰ ਨਾਰਿ ਸੀਤਾ ਬਰੰ ਜੀਤ ਜੁੱਧੈ॥

ਇੰਦ੍ਰਜੀਤ ਦਾ ਘੋਰ ਯੁੱਧ ਹੋ ਰਿਹਾ ਹੈ ਅਤੇ ਦੂਤ ਦੌੜ ਕੇ ਰਾਵਣ ਕੋਲ ਜਾ ਕੇ ਹੈਰਾਨੀ ਦਾ ਪ੍ਰਗਟਾਵਾ ਕਰਦਾ ਹੈ -

॥ਪਾਧੜੀ ਛੰਦ॥

ਕਪਿ ਕਟਕ ਆਜੁ ਜੀਤਯੋ ਬਨਾਇ॥
ਸੀਅ ਭਜਹੁ ਆਜ ਹੁਐ ਕੈ ਨਿਚੀਤ॥

ਕਿਉਂ ਕਿ -

ਸੰਘਰੇ ਰਾਮ ਰਣ ਇੰਦ੍ਰਜੀਤ॥
ਤਬ ਕਹੈ ਬੈਣ ਤ੍ਰਿਜਟੀ ਬੁਲਾਇ॥
ਰਣ ਮ੍ਰਿਤਕ ਰਾਮ ਸੀਤਹਿ ਦਿਖਾਇ॥
ਲੈ ਗਈ ਨਾਥ ਜਾਹਿ ਗਿਰੇ ਖੇਤ॥
ਮ੍ਰਿਗ ਮਾਰ ਸਿੰਘ ਜਯੋ ਸੁਪਤ ਅਚੇਤ॥
ਸੀਅ ਨਿਰਖ ਨਾਥ ਮਨ ਮਹਿ ਰਿਸਾਨ॥
ਦਸ ਅਉਰ ਚਾਰ ਬਿੱਦਿਆ ਨਿਧਾਨ॥
ਪੜ ਨਾਗ ਮੰਤ੍ਰ ਸੰਘਰੀ ਪਾਸ॥
ਪਤਿ ਭ੍ਰਾਤ ਜਯਾਇ ਚਿਤ ਭਯੋ ਹੁਲਾਸ॥

ਸੀਤਾ ਜੀ ਦੇ ਚਿਤ ਅੰਦਰ ਹੁਲਾਸ, ਖੇੜੇ, ਹਰਸ ਦੀ ਲਹਿਰ ਦੌੜ ਪਈ, ਆਨੰਦ ਵਿਭੋਰ ਹੋ ਉਠੇ, ਕਿਉਂਕਿ -

ਸੀਅ ਗਈ ਜਗੇ ਅੰਗਰਾਇ ਰਾਮ॥

ਇੰਦ੍ਰਜੀਤ ਦਾ ਬਧ ਕੀਤਾ ਗਿਆ ਰਾਵਣ ਦੇ ਨਾਲ ਵੀ ਯੁੱਧ ਕੀਤਾ, ਤੇ ਯੁੱਧ ਵਿੱਚ ਪ੍ਰਭੂ ਰਾਮ ਜੀ ਨੇ ਅਨੇਕ ਤਰ੍ਹਾਂ ਦੇ ਪਰਾਕ੍ਰਮ ਵਿਖਾਏ।

॥ਸਵੈਯਾ ਛੰਦ॥

ਜੋ ਦੁਖ ਦੇਹ ਕਟੇ ਸੀਅ ਕੇ ਹਿਤ
ਤੇ ਰਨ ਆਜ ਪ੍ਰਤੱਖ ਦਿਖਾਏ॥

ਰਾਵਣ ਦੇ ਦਸ ਸਿਰਾਂ ਨੂੰ ਧੜ ਤੋਂ ਜੁਦਾ ਕਰ ਦਿੱਤਾ ਤੇ ਆਪਣੀ ਪਿਆਰੀ ਸੀਤਾ ਨੂੰ ਦੁਬਾਰਾ ਜੁੱਧ ਰੂਪੀ ਸੁਯੰਬਰ ਰਾਹੀਂ ਜਿੱਤ ਲਿਆ।

ਸ੍ਰੀ ਰਘੁਰਾਜ ਬਰਯੋ ਸੀਅ ਕੋ ਬਹੁਰੇ ਜਨੁ ਜੁੱਧ ਸੁਯੰਬਰ ਜੈ ਕੈ॥

ਮੰਦੋਦਰੀ ਸ੍ਰੀ ਰਾਮ ਚੰਦਰ ਜੀ ਦਾ ਪੂਰਨ ਸਤਿਕਾਰ ਕਰਦੀ ਸੀ, ਇਸ ਲਈ ਸ੍ਰੀ ਰਾਮ ਜੀ ਨੇ ਉਸ ਨੂੰ ਦਰਸ਼ਨਾਂ ਦੀ ਦਾਤ ਬਖਸ਼ ਕੇ ਉਸਦਾ ਜਨਮ ਸਫਲ ਕੀਤਾ ਤੇ ਫੁਰਮਾਇਆ -

ਮਿਲੈ ਮੋਹਿ ਸੀਤਾ॥ ਚਲੈ ਧਰਮ ਗੀਤਾ॥

ਸੀਤਾ ਜੀ ਨੂੰ ਲਿਆਉਣ ਵਾਸਤੇ ਹਨੁਮਾਨ ਜੀ ਨੂੰ ਭੇਜਿਆ ਗਿਆ। ਹਨੁਮਾਨ ਜੀ ਨੇ ਮਾਤਾ ਸੀਤਾ ਜੀ ਨੂੰ ਸਾਰੀ ਵਾਰਤਾ ਕਹਿ ਸੁਣਾਈ ਕਿ ਕਿਵੇਂ ਸ੍ਰੀ ਰਾਮ ਚੰਦਰ ਜੀ ਨੇ ਸਭ ਦੁਸ਼ਟਾਂ ਦਾ ਸੰਘਾਰ ਕਰ ਦਿੱਤਾ ਹੈ ਤੇ ਹੁਣ ਉਹ ਆਪਣੀ ਪੂਜਯ ਮਾਤਾ ਨੂੰ ਸਤਿਕਾਰ ਸਹਿਤ ਲੈਣ ਆਇਆ ਹੈ। ਸੀਤਾ ਜੀ ਆਨੰਦ ਵਿਭੋਰ ਹੋ ਉਠੇ, ਬਿਰਹ ਵਿਛੋੜੇ ਦੀਆਂ ਘੜੀਆਂ ਖਤਮ ਹੋ ਗਈਆਂ। ਜਲਦੀ ਉਸ ਪਲ ਦੀ ਉਡੀਕ ਵਿੱਚ ਬੇਕਰਾਰ ਹੋ ਉਠੇ ਜਦੋਂ ਉਨ੍ਹਾਂ ਨੂੰ ਆਪਣੇ ਪਿਆਰੇ ਪ੍ਰਿਯ ਪ੍ਰੀਤਮ ਸ੍ਰੀ ਰਾਮ ਜੀ ਦੇ ਚਰਨ ਕੰਵਲਾਂ ਦੀ ਰਜ਼ ਪ੍ਰਾਪਤ ਕਰਕੇ ਦਰਸ਼ਨਾਂ ਦਾ ਸੁਨਹਿਰਾ ਅਵਸਰ ਪ੍ਰਾਪਤ ਹੋਵੇਗਾ।

॥ਰਸਾਵਲ ਛੰਦ॥

ਚਲਯੋ ਧਾਇਕੈ ਕੈ॥ ਸੀਆ ਸੋਧ ਲੈ ਕ॥
ਹੁਤੀ ਬਾਗ ਮਾਹੀ॥ ਤਰੇ ਬ੍ਰਿਛ ਛਾਹੀ॥
ਪਰਯੋ ਜਾਇ ਪਾਯੰ॥ ਸੁਨੋ ਸੀਅ ਮਾਯੰ॥
ਰਿਪੰ ਰਾਮ ਮਾਰੇ॥ ਖਰੇ ਤੋਹਿ ਦੁਆਰੇ॥
ਚਲੋ ਬੇਗ ਸੀਤਾ॥ ਜਹਾ ਰਾਮ ਸੀਤਾ॥
ਸਭੈ ਸੱਤ੍ਰ ਮਾਰੇ॥ ਭੂਅੰ ਭਾਰ ਉਤਾਰੇ॥
ਚਲੀ ਮੋਦ ਕੈ ਕੈ॥ ਹਨੂੰ ਸੰਗ ਲੈ ਕੈ॥
ਸੀਅ ਰਾਮ ਦਖੇ॥ ਉਹੀ ਰੂਪ ਲੇਖੇ॥
ਲਗੀ ਆਨ ਪਾਯੰ॥ ਲਖੀ ਰਾਮ ਗਾਯੰ॥
ਕਹਯੋ ਕਉਨਛ ਨੈਨੀ॥ ਬਿਧੁੰ ਬਾਕ ਬੈਨੀ॥

ਪਰ ਮਿਲਾਪ ਦੀਆਂ ਘੜੀਆਂ ਵਿੱਚ ਹਾਲਾਂ ਕੁੱਝ ਦੇਰ, ਕੁੱਝ ਪਲਾਂ ਦੀ ਹੋਰ ਦੇਰ ਸੀ। ਇਸ ਸੰਦੇਹ ਭਰੀ ਸਮਾਜ ਦੇ ਸੰਦੇਹਮਈ ਲੋਕਾਂ ਨੂੰ ਸੰਤੁਸ਼ਟ ਕਰਨ ਵਾਸਤੇ ਸੀਤਾ ਜੀ ਨੂੰ ਆਪਣੀ ਪਵਿਤ੍ਰਤਾ ਦਾ ਸਬੂਤ ਦੇਣਾ ਪਿਆ। ਇਸ ਲਈ ਆਪਣਾ ਸੁਕੁਮਾਰ ਸਰੀਰ ਅਗਨੀ ਦੀ ਭੇਟ ਕਰ ਦਿੱਤਾ। ਉਹ ਅੱਗ ਦੀ ਗੋਦ ਵਿੱਚ ਬੈਠ ਗਏ। ਭਲਾ ਅੱਗ ਉਸ ਪਵਿੱਤਰ ਪਾਵਨ ਸ਼ੁੱਧ, ਸੁੱਚੇ ਸਰੀਰ ਦਾ ਕੀ ਵਿਗਾੜ ਸਕਦੀ ਸੀ। ਇੱਕ ਲੂੰ ਤੱਕ ਨੂੰ ਸੇਕ ਨਾ ਲੱਗਾ, ਸਗੋਂ ਕੁੰਦਨ ਬਣ ਗਿਆ। ਸ੍ਰੀ ਰਾਮ ਜੀ ਨੇ ਬੜੇ ਪਿਆਰ ਸਹਿਤ ਸੀਤਾ ਜੀ ਨੂੰ ਆਪਣੇ ਗਲ ਲਾ ਕੇ ਨਿੱਘਾ ਸੁਆਗਤ ਕੀਤਾ। ਸਭ ਦੇਵੀ ਦੇਵਤਿਆਂ ਵਿੱਚ ਖੁਸ਼ੀ ਦਾ ਸਮੁੰਦ੍ਰ ਠਾਠਾਂ ਮਾਰ ਉਠਿਆ। ਆਕਾਸ਼ ਤੋਂ ਫੁੱਲਾਂ ਦੀ ਵਰਖਾ ਹੋਈ। ਸਚੇ ਪਾਤਸ਼ਾਹ ਜੀ ਰਸਾਵਲ ਛੰਦ ਵਿੱਚ ਫੁਰਮਾ ਰਹੇ ਹਨ -

ਧਸੇ ਅੱਗ ਮੱਧੰ॥ ਤਬੈ ਹੋਇ ਸੁੱਧੰ॥
ਲਈ ਮਾਨ ਸੀਸੰ॥ ਰਚਯੋ ਪਾਵਕੀਸੰ॥
ਗਈ ਪੈਠ ਐਸੇ॥ ਘਨੰ ਬਿੱਜ ਜੈਸੇ॥
ਸ੍ਰੁਤੰ ਜੇਮ ਗੀਤਾ॥ ਮਿਲੀ ਤੇਮ ਸੀਤਾ॥
ਧਸੀ ਜਾਇ ਕੈ ਕੈ॥ ਕਢੀ ਕੁੰਦਨ ਹ੍ਵੈ ਕੈ॥
ਗਰੈ ਰਾਮ ਲਾਈ॥ ਕਬੰ ਕ੍ਰਿਤ ਗਾਈ॥
ਲਈ ਜੀਤ ਸੀਤਾ॥ ਮਹਾਂ ਸੁਭ੍ਰ ਗੀਤਾ॥
ਸਭੈ ਦੇਖ ਹਰਖੇ॥ ਨਭੰ ਪੁਹਪ ਬਰਖੇ॥

ਸ੍ਰੀ ਰਾਮ ਚੰਦਰ ਜੀ ਸੀਤਾ ਜੀ ਤੇ ਭਾਈ ਲਛਮਣ ਸਹਿਤ ਅਵਧ ਪੁਰੀ ਦੀ ਸੰਗਤ ਨੂੰ ਦਰਸ਼ਨ ਦੇਣ ਲਈ ਵਾਪਸ ਆ ਰਹੇ ਹਨ। ਸੰਗਤ

ਦਰਸ਼ਨਾਂ ਦੀ ਤਾਂਘ ਵਿੱਚ ਬਿਹਬਲ ਹੋ ਕੇ ਉਸ ਘੜੀ ਦੀ ਉਡੀਕ ਕਰ ਰਹੀ ਹੈ ਜਦੋਂ ਉਨ੍ਹਾਂ ਨੂੰ ਆਪਣੇ ਪਿਆਰੇ ਗੁਲਬਦਨ, ਗੁਲਚਿਹਰ, ਮਨਹਰਨ ਸ੍ਰੀ ਰਾਮ ਜੀ ਦੇ ਦਰਸ਼ਨ ਹੋਣਗੇ।

॥ਮਕਰਾ ਛੰਦ॥

ਸੀਅ ਲੈ ਸੀਏਸ਼ ਆਏ॥ ਮੰਗਲ ਸੁ ਚਾਰ ਗਾਏ॥
ਆਨੰਦ ਹੀਏ ਬਢਾਏ॥ ਸਹਰੋ ਅਵਧ ਜਹਾਂ ਰੇ॥

ਪਰ ਪਿਆਰੇ ਪ੍ਰੀਤਮ ਸ੍ਰੀ ਰਾਮ ਜੀ ਦੇ ਚਰਨ ਕੰਵਲਾਂ ਵਿੱਚ ਰਹਿਣ ਦਾ ਸੁਭਾਗ ਸੀਤਾ ਜੀ ਨੂੰ ਥੋੜ੍ਹੇ ਚਿਰ ਲਈ ਹੀਂ ਮਿਲ ਸਕਿਆ। ਮਰਯਾਦਾ ਪੁਰਸ਼ੋਤਮ ਰਾਜਾ ਰਾਮ ਜੀ ਨੇ ਆਪਣੀ ਪਿਆਰੀ ਪਰਜਾ ਦੇ ਇੱਕ ਮਾਮੂਲੀ ਜਿਹੇ ਤੁੱਛ ਜੀਵ ਦੀ ਤੁੱਛ ਬਾਣੀ ਨੂੰ ਪੂਰਨ ਮਹੱਤਤਾ ਦਿੱਤੀ ਤੇ ਹੁਣ ਫਿਰ ਇੱਕ ਵਾਰੀ ਸੀਤਾ ਜੀ ਨੂੰ ਪਤੀ ਵਿਯੋਗ ਦੀਆਂ ਪੀੜਾਂ ਦੀਆਂ ਔਖੀਆਂ, ਨਾ ਮੁਕਣ ਵਾਲੀਆਂ ਘੜੀਆਂ ਦਾ ਸਾਹਮਣਾ ਕਰਨਾ ਪਿਆ। ਪਹਿਲੇ ਦਾ ਬਨਬਾਸ ਤਾਂ ਚੌਦਾਂ ਸਾਲ ਤੱਕ ਹੀ ਸੀਮਤ ਸੀ ਪਰ ਹੁਣ ਬਨਬਾਸ ਦਾ ਅੰਤ ਕਦੋਂ ? ਨਾ ਮੁਕਣ ਵਾਲੇ ਅਹਿਸਾਸ ਦਾ ਸੀਤਾ ਜੀ ਨੂੰ ਕੁੱਝ ਪਤਾ ਹੀ ਨਹੀਂ, ਪਹਿਲਾਂ ਤਾਂ ਆਪਣੇ ਪਿਆਰੇ ਪ੍ਰੀਤਮ ਪਤੀ ਸ੍ਰੀ ਰਾਮ ਜੀ ਤੇ ਵੀਰ ਲਛਮਣ ਜੀ ਨਾਲ ਸਨ, ਪਰ ਹੁਣ ? ਹੁੱਣ ਇੱਕਲੇ ਹੀ ਸਭ ਦੁੱਖਾਂ ਮੁਸੀਬਤਾਂ ਨੂੰ ਝੱਲਣਾ ਪੈਣਾ ਹੈ। ਹਾਂ, ਉਹ ਇੱਕ ਬੱਚੇ ਨੂੰ ਜਨਮ ਦੇਣ ਵਾਲੇ ਹਨ। ਪਰ ਫਿਰ ਵੀ ਸੀਤਾ ਜੀ ਇੱਕ ਮੂਕ, ਨਿਰੀਹ ਤਪਸਵਨੀ ਬਣਕੇ, ਧਿਆਨ ਮਗਨ ਹੋ ਕੇ, ਆਪਣੇ ਪਿਆਰੇ ਪ੍ਰਭੂ ਪ੍ਰੀਤਮ ਦੇ ਚਰਨਾਂ ਵਿੱਚ ਆਪਣੇ ਦਿਲ ਦੇ ਦੁਖੜਿਆਂ ਨੂੰ ਹਿਰਦੇ ਵਿੱਚ ਸਮੇਟ ਕੇ, ਜੀਵਨ ਦੇ ਪਲ ਗੁਜਾਰਨ ਲੱਗ ਪਏ। ਲਛਮਣ ਜੀ ਸੀਤਾ ਜੀ ਨੂੰ ਨਾਲ ਲੈ ਕੇ -

ਦੀਯੋ ਰਾਮ ਸੰਗੰ ਸੁਮਿਤ੍ਰਾ ਕੁਮਾਰੰ॥
ਦਈ ਜਾਨਕੀ ਸੰਗ ਤਾਕੇ ਸੁਧਾਰੰ॥
ਜਹ ਘੋਰ ਸਾਲੰ ਤਮਾਲੰ ਬਿਕ੍ਰਾਲੰ॥
ਤਹਾਂ ਸੀਅ ਕੋ ਛੋਰ ਆਇਯੋ ਉਤਾਲੰ॥

ਇਸ ਘੋਰ ਘਣੇ ਜੰਗਲ ਵਿੱਚ ਰਹਿਣ ਦੀ ਪੂਜਯ ਸੀਤਾ ਜੀ ਦੀ ਆਦਤ ਹੀ ਬਣ ਗਈ ਸੀ, ਕਿਉਂਕਿ ਸੀ ਤੱਕ ਨਾ ਕਰਨ ਦਾ ਵਾਅਦਾ ਤਾਂ ਉਹ ਪਹਿਲਾਂ ਹੀ ਸ੍ਰੀ ਰਾਮ ਚੰਦਰ ਜੀ ਨਾਲ ਕਰ ਚੁੱਕੇ ਸਨ। ਪਰ ਬਾਲਮੀਕ ਜੀ ਨੇ ਆਪਣੀ ਪੂਰੀ ਜ਼ਿੰਮੇਵਾਰੀ ਸਮਝੀ ਤੇ ਸੀਤਾ ਜੀ ਨੂੰ ਆਪਣੇ ਨਾਲ ਹੀ ਆਪਣੇ ਆਸ਼ਰਮ ਵਿੱਚ ਲੈ ਗਏ। ਜਿੱਥੇ ਸੀਤਾ ਜੀ ਨੇ ਪਿਆਰੇ ਬਾਲਕ ਨੂੰ ਜਨਮ ਦਿੱਤਾ।

॥ਭੁਜੰਗ ਪ੍ਰਯਾਤ ਛੰਦ॥

ਸੀਆ ਸੰਗਿ ਲੀਨੇ ਗਯੋ ਧਾਮ ਆਪੰ॥
ਮਨੋ ਬੱਚ ਕਰਮੀ ਦੁਰਗਾ ਜਾਪ ਜਾਪੰ॥
ਭਯੋ ਏਕ ਪੁੱਤ੍ਰੰ ਤਹਾਂ ਜਾਨਕੀ ਤੈ॥
ਮਨੋ ਰਾਮ ਕੀਨੋ ਦੁਤੀ ਰਾਮ ਤੇ ਲੈ॥

ਇੱਕ ਦਿਨ ਸੀਤਾ ਜੀ ਆਪਣੇ ਪਿਆਰੇ ਬਾਲਕ ਨੂੰ ਨਾਲ ਲੈ ਕੇ ਕਿਧਰੇ ਬਾਹਰ ਗਏ। ਰਿਸ਼ੀ ਬਾਲਮੀਕ ਜੀ ਬਾਲਕ ਦਾ ਪਾਲਣਾ ਖਾਲੀ ਦੇਖ ਕੇ ਚਿੰਤਾਤੁਰ ਹੋ ਉਠੇ ਕਿ ਜਾਨਕੀ ਨੰਦਨ ਕਿੱਧਰ ਗਾਇਬ ਹੋ ਗਿਆ ਹੈ ਤੇ ਉਸ ਵੇਲੇ ਹੀ -

॥ਭੁਜੰਗ ਪ੍ਰਯਾਤ ਛੰਦ॥

ਕੁਸ਼ਾ ਹਾਥ ਲੈ ਕੇ ਰਚਯੋ ਏਕ ਬਾਲੰ॥
ਤਿਸੀ ਰੂਪ ਰੰਗੰ ਅਨੂਪੰ ਉਤਾਲੰ॥
ਫਿਰੀ ਕਾਇ ਸੀਤਾ ਕਹਾ ਆਨ ਦੇਖਯੋ॥
ਵੁਹੀ ਰੂਪ ਬਾਲੰ ਸੁਪਾਲੰ ਬਸੇਖਯੋ॥
ਕਿੰਪਾ ਮਨੋ ਰਾਜੰ ਘਨੀ ਜਾਨ ਦਾਨੋ॥
ਦੁਤੀ ਪੁੱਤ੍ਰ ਤਾਤੇ ਕ੍ਰਿਪਾ ਜਾਨ ਕੀਨੋ॥

ਪੂਜਯ ਸੀਤਾ ਜੀ ਦੇ ਦੋਵੇਂ ਪੁੱਤਰ ਲਵ ਤੇ ਕੁਸ਼ ਬਾਲਮੀਕ ਜੀ ਦੀ ਛੱਤਰ ਛਾਂ ਹੇਠ ਪਲ ਕੇ ਮਹਾਨ ਵੀਰ ਯੋਧਾ ਬਣ ਗਏ। ਇੱਥੋਂ ਤੱਕ ਕਿ ਲਛਮਣ ਜੀ ਨੂੰ ਮੁਰਛਾ ਕਰਨ ਦੀ ਸਮਰਥਾ ਰੱਖਦੇ ਸਨ। ਹੋਰ ਤਾਂ ਹੋਰ ਸ੍ਰੀ ਰਾਮ ਚੰਦਰ ਜੀ ਦਾ ਵੀ ਡੱਟ ਕੇ ਮੁਕਾਬਲਾ ਕੀਤਾ। ਜਦੋਂ ਸ੍ਰੀ ਰਾਮ ਚੰਦਰ ਜੀ ਇਹਨਾਂ ਬੱਚਿਆਂ ਦਾ ਮੁੱਖ ਨਿਹਾਰਦੇ ਹਨ, ਉਹਨਾਂ ਵਿੱਚ ਆਪਣਾ ਰੂਪ ਹੀ ਦਿੱਸ ਆਉਂਦਾ ਹੈ। ਤੇ ਫਿਰ ਬਾਲਕਾਂ ਕੋਲੋਂ ਪੁੱਛਦੇ ਹਨ -

॥ਦੋਹਰਾ॥

ਕਵਨ ਤਾਤ ਬਾਲਕ ਤੁਮੈ ਕਵਨ ਤਿਹਾਰੀ ਮਾਇ॥

ਤੇ ਬਾਲਕ ਉੱਤਰ ਦਿੰਦੇ ਹਨ -

॥ਮਕਰਾ ਛੰਦ॥

ਮਿਥਲਾ ਪੁਰ ਰਾਜਾ॥ ਜਨਕ ਸੁਭਾਜਾ॥
ਤਿਹ ਸਿਸ ਸੀਤਾ॥ ਅਤ ਸੁਭ ਗੀਤਾ॥
ਸੋ ਬਨ ਆਏ॥ ਤਿਹ ਹਮ ਜਾਏ॥
ਹੈਂ ਦੁਈ ਭਾਈ॥ ਸੁਨਿ ਰਘੁਰਾਈ॥
ਰਘੁਬਰ ਜਾਨੀ॥ ਚਿਤ ਪਹਿਚਾਨੀ॥
ਮੁੱਖ ਨ ਬਖਾਨੀ॥

ਸ੍ਰੀ ਰਾਮ ਜੀ ਨੇ ਵੀ ਇਹਨਾਂ ਬਾਲਕਾਂ ਨੂੰ ਆਪਣਾ ਪੂਰਾ ਪਰਾਕ੍ਰਮ ਵਿਖਾਉਣ ਦਾ ਅਵਸਰ ਦਿੱਤਾ। ਵੀਰ ਮਾਤਾ ਦੇ ਵੀਰ ਬਾਲਕਾਂ ਨੇ -

॥ਮਕਰਾ ਛੰਦ॥

ਜਬ ਪ੍ਰਭ ਮਾਰੇ॥ ਸਭ ਦਲ ਹਾਰੇ॥
ਬਹੁ ਬਿਧਿ ਭਾਗੇ॥ ਦੁਐ ਸਿਸ ਆਗੇ॥

ਜਦੋਂ ਸੀਤਾ ਜੀ ਨੂੰ ਇਹ ਸਭ ਕੁੱਝ ਪਤਾ ਲੱਗਾ ਤਾਂ ਉਹ ਇਹ ਸਭ ਕੁੱਝ ਕਿਵੇਂ ਸਹਾਰ ਸਕਦੇ ਸਨ -

ਦੇਖ ਸੀਆ ਪਤ ਮੁਖ ਰੋ ਦੀਨਾ॥
ਕਹਯੋ ਪੂਤ ਬਿਧਵਾ ਮੁਹਿ ਕੀਨਾ॥

ਸੀਤਾ ਜੀ ਆਪਣੇ ਪਿਆਰੇ ਪਤੀ ਰਾਮ ਜੀ ਬਿਨਾ ਕਿਸ ਤਰ੍ਹਾਂ ਜੀਵਤ ਰਹਿ ਸਕਦੇ ਸਨ। ਖੁਦ ਪਤੀ ਨਾਲ ਜਲ ਜਾਣ ਦਾ ਫੈਸਲਾ ਕਰ ਲਿਆ।

॥ਚੌਪਈ॥

ਅਬ ਮੋਕਉ ਕਾਸਟ ਦੇ ਆਨਾ॥
ਜਰਉ ਲਾਗਿ ਪਤਿ ਹੋਉ ਮਸਾਨਾ॥
ਸੁਨਿ ਮੁਨਿ ਰਾਜ ਬਹੁਤ ਬਿਧ ਰੋਏ॥
ਇਨ ਬਾਲਨ ਹਮਰੇ ਸੁਖ ਖੋਏ॥

ਬੱਚਿਆਂ ਨੂੰ ਉਹਨਾਂ ਦੇ ਕੀਤੇ ਤੇ ਕੋਸ ਰਹੇ ਹਨ। ਜਦੋਂ ਸੀਤਾ ਜੀ ਜਲਣ ਲਈ ਤਿਆਰ ਹੋਏ ਤਾਂ -

ਜਬ ਸੀਤਾ ਤਨ ਰਹਾ ਕਿ ਕਾਢੂੰ॥
ਜੋਗ ਅਗਨਿ ਉਪਰਾਜ ਸੁ ਛਾਡੂੰ॥
ਤਬ ਇਸ ਭਈ ਗਗਨ ਤੇ ਬਾਨੀ॥
ਕਹਾ ਭਈ ਸੀਤਾ ਤੈ ਇਯਾਨੀ॥

ਤੇ ਫਿਰ ਇਕ ਦਮ ਇਯਾਨੀ ਸੀਤਾ ਜੀ ਨੇ ਸੋਚਿਆ -

॥ਦੋਹਰਾ॥

ਜਉ ਮਨ ਬਚ ਕਰਮਨ ਸਹਿਤ ਰਾਮ ਬਿਨਾ ਨਹੀਂ ਅਉਰ॥
ਤਉ ਏ ਰਾਮ ਸਹਿਤ ਜੀਐ ਕਹਯੋ ਸੀਆ ਤਿਹ ਠਉਰ॥

॥ਆਰੂਪਾ ਛੰਦ॥

ਸੀਆ ਆਨੀ॥ ਜਗੰ ਰਾਨੀ॥
ਧਰਮ ਧਾਨੀ॥ ਸਤੀ ਮਾਨੀ॥
ਮਨ ਭਾਈ॥ ਉਰੰ ਲਾਈ॥
ਸਤੀ ਜਾਨੀ॥ ਮਨ ਮਾਨੀ॥

ਸ੍ਰੀ ਰਾਮ ਜੀ ਨੇ ਪੂਰਨ ਰੂਪ ਵਿੱਚ ਸਤੀ ਮੰਨਿਆ ਤੇ ਸਵੀਕਾਰ ਕੀਤਾ। ਆਪਣੇ ਦੋਨੋਂ ਬੱਚਿਆਂ ਸਮੇਤ ਸ੍ਰੀ ਰਾਮ ਜੀ ਤੇ ਸਤੀ ਸੀਤਾ ਜੀ ਅੁਧਿਆ ਪੁਰੀ ਵਾਪਸ ਆ ਗਏ।

॥ਦੋਹਰਾ॥

ਬਹੁ ਬਿਧਿ ਸੀ ਅਹਿ ਸਮੋਧ ਕਰ ਚਲੇ ਅਜੁਧਿਆ ਦੇਸ॥
ਲਵ ਕੁਸ਼ ਦੋਉ ਪੁਤ੍ਰਨਿ ਸਹਿਤ ਸ੍ਰੀ ਰਘੁਬੀਰ ਨਰੇਸ਼॥

॥ਚੌਪਈ॥

ਬਹੁਤ ਭਾਂਤਿ ਕਰ ਸਿਸਨ ਸਮੋਧਾ॥
ਸੀਯ ਰਘੁਬੀਰ ਚਲੇ ਪੁਰ ਅਉਧਾ॥
ਅਨਿਕ ਬੇਖ ਸੇ ਸ਼ਸ਼ਤ੍ਰ ਸੁਹਾਏ॥
ਜਾਨਤ ਤੀਨ ਰਾਮ ਬਨ ਆਏ॥

ਸਤੀ ਸੀਤਾ ਜੀ ਦੇ ਕਸ਼ਟ, ਦੁੱਖ, ਪੀੜਾਂ ਸ੍ਰੀ ਰਾਮ ਚੰਦਰ ਜੀ ਦੇ ਚਰਨਾਂ ਵਿੱਚ ਆ ਕੇ ਖਤਮ ਹੋ ਗਏ -

ਬਹੁਰ ਆਨ ਸੀਤਾ ਪਗ ਪਰੀ॥
ਮਿਟ ਗਈ ਤਾਹੀਂ ਦੁਖਨ ਕੀ ਘਰੀ॥

ਪਰ ਦੁੱਖਾਂ ਦਾ ਅੰਤ ਹਾਲਾਂ ਨਹੀਂ ? ਇੱਕ ਦਿਨ ਸੀਤਾ ਜੀ ਆਪਣੀਆਂ ਸਖੀਆਂ ਵਿੱਚ ਬੈਠੇ ਸਨ। ਸਖੀਆਂ ਨੇ ਸੀਤਾ ਕੋਲੋਂ ਪੁੱਛਿਆ ਕਿ ਰਾਵਣ ਕਿਸ ਤਰ੍ਹਾਂ ਦੀ ਸ਼ਕਲ ਦਾ ਸੀ। ਸੀਤਾ ਜੀ ਨੇ ਚਿੱਤਰ ਬਣਾ ਕੇ ਆਪਣਾ ਭਾਵ ਪ੍ਰਗਟ ਕੀਤਾ।

॥ਚਪਈ॥

ਏਕ ਦਿਵਸ ਜਾਨਕਿ ਤ੍ਰਿਯ ਸਿਖਾ॥
ਭੀਤ ਭਏ ਰਾਵਣ ਕਹ ਲਿਖਾ॥
ਜਬ ਰਘੁਬਰ ਤਿਹ ਆਨ ਨਿਹਾਰਾ॥
ਕਛੁਕ ਕੋਪ ਇਸ ਬਚਨ ਉਤਾਰਾ॥

ਰਾਮ ਬਾਚ ਮਨ ਮੈ॥ਚੌਪਈ॥

ਯਾਕੋ ਕਛੂ ਰਾਵਣ ਸੋ ਹੇਤਾ॥
ਤਾਤੇ ਚਿੱਤ੍ਰ ਚਿੱਤ੍ਰ ਕੈ ਦੇਖਾ॥
ਬਚਨ ਸੁਨਤ ਸੀਤਾ ਭਈ ਰਾ॥
ਪ੍ਰਭ ਮੁਹਿ ਅਜਹੂੰ ਲਗਾਵਤ ਧੋਖਾ॥

ਸ੍ਰੀ ਰਾਮ ਜੀ ਮਨ ਹੀ ਮਨ ਅੰਦਰ ਸੰਦੇਹ ਕਰਦੇ ਹਨ ਕਿ ਸੀਤਾ ਜੀ ਨੂੰ ਰਾਵਣ ਨਾਲ ਜਰੂਰ ਕੁੱਝ ਹੇਤ ਹੈ, ਇਸ ਲਈ ਸੀਤਾ ਜੀ ਰਾਵਣ ਦੇ ਚਿੱਤ੍ਰ ਬਣਾ ਕੇ ਵੇਖ ਰਹੇ ਹਨ। ਸ੍ਰੀ ਰਾਮ ਚੰਦਰ ਜੀ ਦੇ ਅੰਤਹਕਰਣ ਦੇ ਵਿਚਾਰਾਂ ਨੂੰ ਅੰਤਰਯਾਮੀ ਸੀਤਾ ਜੀ ਨੇ ਪੜ ਲਿਆ। ਉਹ ਦੁਨੀਆਂ ਦੀ ਕਠਿਨ ਤੋਂ ਕਠਿਨ ਔਕੜ ਦਾ ਸਾਹਮਣਾ ਤਾਂ ਕਰ ਸਕਦੇ ਹਨ, ਜਿਵੇਂ ਕਿ ਉਹਨਾਂ ਦੇ ਅਮਲੀ ਜੀਵਨ ਤੋਂ ਸਪੱਸ਼ਟ ਵੀ ਹੈ। ਪਰ ਸ੍ਰੀ ਰਾਮ ਜੀ ਉਨ੍ਹਾਂ ਤੇ ਸੰਦੇਹ ਕਰਨ, ਇਹ ਤਾਂ ਮਰਨ ਵਾਲੀ ਗੱਲ ਹੋਈ। ਉਹਨਾਂ ਨੂੰ ਹੁਣ ਜਿਉਣ ਦਾ ਕੋਈ ਹੱਕ ਨਹੀਂ। ਪਰਮ ਪਵਿੱਤਰ ਨਿਰਦੋਸ਼ ਸਤੀ ਸੀਤਾ ਜੀ ਨੇ ਆਪਣੇ ਅੰਤਹਕਰਣ ਨੂੰ ਪੁਕਾਰਿਆ

॥ਦੋਹਰਾ॥

ਜਵੁ ਮੇਰੇ ਬਚ ਕਰਮ ਕਰਿ ਹ੍ਰਿਦੈ ਬਸਤ ਰਘੁਰਾਇ॥
ਪ੍ਰਿਥੀ ਪੈਂਡ ਮੁਹਿ ਦੀਜੀਐ ਲੀਜੈ ਮੋਹਿ ਮਿਲਾਇ॥

॥ਚੌਪਈ॥

ਸੁਨਤ ਬਚਨ ਧਰਤੀ ਫਟ ਗਈ॥
ਲੋਪ ਸੀਅ ਤਿਹ ਭੀਤਰ ਭਈ॥
ਚੱਕ੍ਰਤ ਰਹੇ ਨਿਰਖ ਰਘੁਰਾਈ॥
ਰਾਜ ਕਰਨ ਕੀ ਆਸ ਚੁਕਾਈ॥

ਧਰਤੀ ਤਾਂ ਸੀਤਾ ਜੀ ਦੇ ਦੁਖੜੇ ਨਾ ਸਹਾਰ ਸਕੀ, ਧਰਤੀ ਫੱਟ ਗਈ ਤੇ ਸੀਤਾ ਜੀ ਹਮੇਸ਼ਾ ਹਮੇਸ਼ਾ ਲਈ ਧਰਤੀ ਮਾਂ ਦੀ ਗੋਦ ਵਿੱਚ ਸਮਾ ਗਏ। ਸਾਰੇ ਦੁੱਖਾਂ ਦਾ ਅੰਤ ਹੋ ਗਿਆ ਤੇ ਹੁਣ ਸ੍ਰੀ ਰਾਮ ਜੀ ਸੀਤਾ ਜੀ ਦਾ ਵਿਯੋਗ ਸਹਿਨ ਨਾ ਕਰ ਸਕੇ ਅਤੇ ਆਪਣਾ ਸਰੀਰ ਤਿਆਗਣ ਦਾ ਫੈਸਲਾ ਕਰ ਲਿਆ -

॥ਦੋਹਰਾ॥

ਇੰਦ੍ਰ ਮਤੀ ਹਿਤ ਅਜ ਨ੍ਰਿਪਤ ਜਿਮ ਗ੍ਰਿਹ ਤਜ ਲੀਅ ਜੋਗ॥
ਤਿਮ ਰਘੁਬਰ ਤਨ ਕੋ ਤਜਾ ਸ੍ਰੀ ਜਾਨਕੀ ਬਿਯੋਗ॥

ਤੇ ਇਧਰ ਪਰਮ ਪੂਜਯ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਵਿਦਵਤਾ ਭਰੀ ਕਲਮ ਰਾਹੀਂ, ਮਾਤਾ ਸੀਤਾ ਜੀ ਦੀ ਸਖਸ਼ੀਅਤ ਪੂਰਨ ਰੂਪ ਵਿੱਚ ਉਘੜ ਕੇ ਅਮਰਤਵ ਦੀਆਂ ਸ਼ਿਖਰਾਂ ਨੂੰ ਛੋਹ ਰਹੀ ਹੈ। ਉਹਨਾਂ ਦੇ ਮਹਾਨ ਆਦਰਸ਼ ਚਾਨਣ ਮੁਨਾਰਾ ਬਣ ਗਏ ਹਨ ਤੇ ਉਸ ਪ੍ਰਕਾਸ਼ ਦੀਆਂ ਕਿਰਨਾਂ ਅਜੇ ਤੱਕ ਵੀ ਅਣਗਿਣਤ ਹਿਰਦਿਆਂ ਨੂੰ ਪ੍ਰਕਾਸ਼ਿਤ ਕਰਕੇ ਝੰਜੋੜ ਰਹੀਆਂ ਹਨ। ਉਹਨਾਂ ਦੀ ਪਵਿੱਤਰ ਪਾਵਨ ਪਤੀਬਰਤਾ ਧਰਮ ਦੀ ਮਰਯਾਦਾ ਦੀ ਸੁਗੰਧੀ ਅਜੇ ਵੀ ਮਨ ਨੂੰ ਮੰਤਰਮੁਗਧ ਤੇ ਸੁਗੰਧਮਈ ਬਣਾ ਰਹੀ ਹੈ। ਸਬਰ, ਸੰਤੋਖ, ਬਲੀਦਾਨ, ਤਿਆਗ, ਧੀਰਜ, ਖਿਮਾ ਦੀਆਂ ਉਲੀਕੀਆਂ ਲੀਹਾਂ ਅੱਜ ਕਲ੍ਹ ਦੀ ਆਧੁਨਿਕ ਨਾਰੀ ਨੂੰ ਪ੍ਰੇਰਿਤ ਕਰ ਰਹੀਆਂ ਹਨ। ਆਓ ਜ਼ਰਾ ਦੋ ਘੜੀ ਆਪਣੀ ਬੁੱਕਲ ਵਿੱਚ ਝਾਤੀ ਮਾਰ ਕੇ ਆਪਣੇ ਆਪ ਨੂੰ ਝੰਜੋੜੀਏ ਕਿ ਅਸੀਂ ਕਿਸ ਪੱਧਰ ਤੇ ਹਾਂ। ਅਸੀਂ ਆਪਣੇ ਪਤੀਵ੍ਰਤ ਧਰਮ ਦਾ ਕਿੰਨਾ ਕੁ ਪਾਲਣ ਕਰ ਰਹੇ ਹਾਂ। ਪਜਯ ਮਾਤਾ ਸੀਤਾ ਜੀ ਦੇ ਪਾਏ ਪੂਰਨੇ ਸਾਨੂੰ ਭੁੱਲ ਗਏ ਲੱਗਦੇ ਹਨ। ਪਤੀ ਪਤਨੀ ਦੇ ਵਿਚਾਰਾਂ ਦੀ ਅਸਹਿਮਤੀ ਜ਼ਰਾ ਕੁ ਹੋਈ ਨਹੀਂ ਕਿ ਲੜਾਈ ਝਗੜੇ ਸ਼ੁਰੂ। ਸਵਰਗਮਈ ਪਰਵਾਰ ਦੀ ਸੁੱਖ ਸ਼ਾਂਤੀ ਸਮਾਪਤ ਕਿਉਂਕਿ ਜਲਦੀ ਹੀ ਇਕ ਦੂਜੇ ਨੂੰ ਤਿਆਗਣ ਦਾ ਫੈਸਲਾ ਹੋ ਜਾਂਦਾ ਹੈ। ਪੂਜਯ ਮਾਤਾ ਸੀਤਾ ਜੀ ਨਿਰਭੈ, ਨਿਡਰ, ਦਲੇਰ, ਬਹਾਦੁਰ ਵੀਰਾਂਗਣ ਸਨ। ਇਸ ਲਈ ਸਾਰੇ ਕਸ਼ਟ ਖੁਸ਼ੀ ਖੁਸ਼ੀ ਝੱਲਦੇ 'ਸੀ' ਤੱਕ ਨਾ ਕਰਨ ਦਾ ਵਾਅਦਾ ਕਰਦੇ ਹਨ। ਸ਼ੇਰ, ਸੱਪ, ਬਘਿਆੜਾਂ ਦਾ ਡਰ ਕਿਸ ਨੂੰ ? ਤੇ ਅੱਜ ਨਿੱਕੀ ਜਿਹੀ ਚੂਹੀ ਵੀ ਸਾਨੂੰ ਡਰਾ ਸਕਦੀ ਹੈ। ਕੀ ਆਧੁਨਿਕ ਨਾਰੀ ਦੀ ਸਖਸ਼ੀਅਤ ਏਨੀ ਅਧਿਆਤਮਕ ਸ਼ਿਖਰਾਂ ਦੀ ਛੋਹ ਨੂੰ ਪ੍ਰਾਪਤ ਕਰ ਸਕਦੀ ਹੈ ਕਿ ਉਹ ਅਜੋਕੇ ਯੁੱਗ ਵਿੱਚ ਆਪਣੇ ਚਰਿੱਤਰ ਦਾ ਨਿਰਮਾਣ ਸੀਤਾ ਜੀ ਦੇ ਆਦਰਸ਼ਾਂ ਅਨੁਸਾਰ ਕਰ ਸਕੇ। ਘੋਰ ਜੰਗਲਾਂ ਵਿੱਚ ਸੁਕੁਮਾਰ ਸੀਤਾ ਜੀ ਨੇ ਵੀਰ ਬਾਲਕਾਂ ਨੂੰ ਜਨਮ ਦੇ ਕੇ ਨਿਰਭੈ, ਦਲੇਰ, ਬਹਾਦਰ, ਵੀਰ, ਪਰਾਕ੍ਰਮੀ ਯੋਧਾ ਇਸ ਪੱਧਰ ਤੱਕ ਬਣਾ ਦਿੱਤਾ ਕਿ ਉਹ ਲਛਮਣ ਜੀ ਤੇ ਸ੍ਰੀ ਰਾਮ ਚੰਦਰ ਜੀ ਨੂੰ ਮੂਰਛਾ ਕਰਨ ਦੀ ਸਮਰਥਾ ਰੱਖਦੇ ਸਨ। ਤੇ ਆਓ ਅੱਜ ਅਸੀਂ ਆਪਣੇ ਅੰਦਰ ਝਾਤੀ ਮਾਰ ਕੇ ਦੇਖੀਏ ਕਿ ਅਸੀਂ ਕਿੰਨੇ ਕੁ ਲਵ, ਕੁਸ਼ ਪੈਦਾ ਕੀਤੇ ਹਨ? ਸੀਤਾ ਜੀ ਨੇ ਇੱਕਲੇ ਹੀ ਗਰਭਾਵਸਥਾ ਵਿੱਚ ਜੰਗਲਾਂ ਦੀ ਕਠੋਰਤਾ ਤੇ ਭਿਆਨਕਤਾ ਦਾ ਸਾਹਮਣਾ ਕੀਤਾ। ਪਰ ਕੀ ਅਸੀਂ ਜੀਵਨ ਦੇ ਸਾਰੇ ਸੁੱਖਾਂ ਦੀ ਉਪਲਬਧੀ ਹੁੰਦਿਆਂ ਹੋਇਆਂ ਵੀ ਸੀਤਾ ਜੀ ਦੀ ਸਖਸ਼ੀਅਤ ਦਾ ਅਨੁਸ਼ਰਣ ਕਰ ਸਕਦੇ ਹਾਂ।

- ਪਰਮ ਵੇਦ

# ਵਿਗਿਆਨਕ ਦ੍ਰਿਸ਼ਟੀਕੋਣ ਅਪਣਾਈਏ

ਜਦ ਅਸੀਂ ਕਿਸੇ ਗੱਲ/ਘਟਨਾ ਨੂੰ ਬਿਨਾ ਸੋਚੇ, ਸਮਝੇ, ਵਿਚਾਰੇ, ਪਰਖੇ, ਪੜਤਾਲੇ ਸੱਚ ਮੰਨ ਲੈਂਦੇ ਹਾਂ ਤੇ ਇਸਨੂੰ ਅੱਗੇ ਪ੍ਰਚਾਰਨਾ ਸ਼ੁਰੂ ਕਰ ਦਿੰਦੇ ਹਾਂ ਤਾਂ ਉਸ ਸਮੇਂ ਅਸੀਂ ਅੰਧ ਵਿਸ਼ਵਾਸ ਤੋਂ ਕੰਮ ਲੈ ਰਹੇ ਹੁੰਦੇ ਹਾਂ ਅਤੇ ਜਦ ਅਸੀਂ ਕੋਈ ਗੱਲ ਸੋਚ ਕੇ, ਇਹ ਗੱਲ ਹੋ ਸਕਦੀ ਹੈ ਜਾਂ ਨਹੀਂ ਭਾਵ ਅਸੀਂ ਆਪਣੀ ਬੁੱਧੀ ਦੀ ਵਰਤੋਂ ਕਰਕੇ ਕੋਈ ਗੱਲ ਮੰਨਦੇ ਹਾਂ ਜਾਂ ਨਕਾਰਦੇ ਹਾਂ, ਉਸ ਸਮੇਂ ਅਸੀਂ ਵਿਗਿਆਨਕ ਦ੍ਰਿਸ਼ਟੀਕੋਣ ਅਪਣਾ ਰਹੇ ਹੁੰਦੇ ਹਾਂ। ਘਰਾਂ ਵਿੱਚ ਕਈ ਵਾਰੀ ਰਹੱਸਮਈ ਘਟਨਾਵਾਂ ਵਾਪਰਨ ਲੱਗ ਪੈਂਦੀਆਂ ਹਨ ਜਿਵੇਂ ਆਪਣੇ ਆਪ ਇੱਟਾਂ, ਵੱਟੇ, ਰੋੜੇ ਡਿੱਗਣੇ ਜਾਂ ਬੰਦ ਪੇਟੀ ਵਿੱਚ ਕੱਪੜਿਆਂ ਨੂੰ ਅੱਗ ਲੱਗਣੀ, ਆਟੇ ਵਿੱਚ ਖੂਨ ਦੇ ਛਿੱਟੇ ਆਉਣਾ, ਅੰਧ ਵਿਸ਼ਵਾਸੀ ਲੋਕ ਇਸ ਨੂੰ ਭੂਤਾਂ-ਪ੍ਰੇਤਾਂ ਦੀ ਕਾਰਵਾਈ ਸਮਝਦੇ ਹਨ ਅਤੇ ਅਖੌਤੀ ਸਿਆਣਿਆਂ ਤੋਂ ਲੁੱਟ ਕਰਵਾਉਂਦੇ ਹਨ। ਕਈ ਵਾਰੀ ਘਰ ਦਾ ਮੈਂਬਰ ਗੁੰਮਸੁੰਮ ਹੋ ਜਾਂਦਾ ਹੈ ਜਾਂ ਸਿਰ ਮਾਰਨ ਲੱਗ ਪੈਂਦਾ ਹੈ। ਉਸ ਸਮੇਂ ਵੀ ਇਹ ਪਿੱਛਾਂਹ ਖਿੱਚ ਲਾਈਲੱਗ ਲੋਕ ਓਪਰੀ ਕਸਰ ਦਾ ਅਸਰ ਕਹਿੰਦੇ ਹਨ। ਪਰ ਵਿਗਿਆਨਕ ਵਿਚਾਰਧਾਰਾ ਵਾਲੇ ਇਸ ਨੂੰ ਕਿਸੇ ਪਰਿਵਾਰਕ ਮੈਂਬਰ ਦੀ ਸਮੱਸਿਆ ਸਮਝਦੇ ਹਨ। ਮਾਨਸਿਕ ਰੋਗ ਮਾਹਿਰ ਡਾਕਟਰਾਂ, ਮਨੋਵਿਗਿਆਨੀਆਂ ਤੋਂ ਇਲਾਜ ਕਰਵਾਉਂਦੇ ਹਨ। ਇਸ ਤਰ੍ਹਾਂ ਕੁੱਝ ਬੇਅਰਥ ਵੇਲਾ ਵਿਹਾ ਚੁੱਕੀਆਂ ਰਸਮਾਂ ਜਾਂ ਵਹਿਮ ਪੀੜ੍ਹੀ ਦਰ ਪੀੜ੍ਹੀ ਤੁਰਦੇ ਆ ਰਹੇ ਹਨ। ਜਿਵੇਂ ਤੁਰਨ ਲੱਗਿਆਂ ਛਿੱਕ ਵੱਜਣ ਨੂੰ ਬਦਸ਼ਗਨੀ ਸਮਝਣਾ, ਬਿੱਲੀ ਦੇ ਰਸਤਾ ਕੱਟਣ ਨੂੰ ਬੁਰਾ ਸਮਝਣਾ, ਇਸੇ ਤਰ੍ਹਾਂ ਨਵੀਂ ਬਣੀ ਇਮਾਰਤ, ਨਵੇਂ ਖਰੀਦੇ ਕਾਰ ਸਕੂਟਰ ਜਾਂ ਸੋਹਣੇ ਬੱਚੇ ਜਾਂ ਪਸ਼ੂ ਨੂੰ ਨਜ਼ਰ ਲੱਗਣ ਤੋਂ ਬਚਾਉਣ ਲਈ ਤਰ੍ਹਾਂ ਤਰ੍ਹਾਂ ਤੇ ਟੂਣੇ-ਟਾਮਣ ਕਰਨਾ। ਪਰ ਅਗਾਂਹਵਧੂ ਤੇ ਵਿਗਿਆਨਕ ਵਿਚਾਰ ਧਾਰਾ ਦੇ ਧਾਰਨੀ ਇਹਨਾਂ ਸਾਰੀਆਂ ਗੱਲਾਂ ਦੇ ਵਿਗਿਆਨਕ ਕਾਰਨ ਜਾਣਦੇ ਹਨ ਅਤੇ ਉਨ੍ਹਾਂ ਨੂੰ ਪਤਾ ਹੈ ਕਿ ਛਿੱਕ ਉਦੋਂ ਵੱਜਦੀ ਹੈ ਜਦੋਂ ਸਾਹ ਨਾਲੀ ਵਿੱਚ ਵਾਧੂ ਧੂੜ ਕਣ ਆ ਜਾਂਦੇ ਹਨ। ਉਨ੍ਹਾਂ ਨੂੰ ਪਤਾ ਹੈ ਕਿ ਬਿੱਲੀ ਦੇ ਸਰੀਰ ਵਿਚੋਂ ਕਿਸੇ ਕਿਸਮ ਦੀਆਂ ਵਿਕਰਨਾਂ ਨਹੀਂ ਨਿਕਲਦੀਆਂ। ਵਿਗਿਆਨ ਇਹ ਵੀ ਗੱਲ ਸਪੱਸ਼ਟ ਕਰ ਚੁੱਕੀ ਹੈ ਕਿ ਮਨੁੱਖ ਦੀਆਂ ਅੱਖਾਂ ਵਿੱਚੋਂ ਅਜਿਹੀ ਕੋਈ ਤਰੰਗ ਨਹੀਂ ਨਿਕਲਦੀ ਜਿਹੜੀ ਕਿਸੇ ਜਾਨਦਾਰ ਜਾਂ ਬੇ ਜਾਨ ਚੀਜ਼ 'ਤੇ ਅਸਰ ਪਾਉਂਦੀ ਹੋਵੇ।

ਸੋ ਚੇਤੰਨ ਲੋਕ ਇਹਨਾਂ ਫੋਕੇ ਵਹਿਮਾਂ ਭਰਮਾਂ ਤੋਂ ਆਜ਼ਾਦ ਹਨ। ਅੰਧ ਵਿਸ਼ਵਾਸੀ ਲੋਕ ਤਾਂ ਸਰੀਰਕ ਬਿਮਾਰੀਆਂ ਦੇ ਇਲਾਜ ਲਈ ਵੀ ਧਾਗੇ-ਤਵੀਤਾਂ ਦਾ ਆਸਰਾ ਲੈਂਦੇ ਹਨ ਜਦਕਿ ਮੈਡੀਕਲ ਸਾਇੰਸ ਨੇ ਹਰ ਬਿਮਾਰੀ ਦੇ ਕਾਰਨ ਸਪੱਸ਼ਟ ਕਰ ਦਿੱਤੇ ਹਨ। ਬਹੁਤ ਸਾਰੀਆਂ ਬਿਮਾਰੀਆਂ ਪਾਣੀ ਤੇ ਹਵਾ ਰਾਹੀਂ ਆਏ ਵਿਸ਼ਾਣੂਆਂ ਜਾਂ ਜੀਵਾਣੂਆਂ ਰਾਹੀਂ ਲੱਗਦੀਆਂ ਹਨ। ਇਸ ਲਈ ਸ਼ੁੱਧ ਵਾਤਾਵਰਣ 'ਤੇ ਜ਼ੋਰ ਦਿੱਤਾ ਜਾ ਰਿਹਾ ਹੈ। ਉਸ ਸਮੇਂ ਮਨ ਬੜਾ ਦੁੱਖੀ ਹੁੰਦਾ ਹੈ ਜਦ ਇਹ ਪੜ੍ਹਣ ਸੁਣਨ ਨੂੰ ਮਿਲਦਾ ਹੈ ਕਿ ਪਸ਼ੂ ਪੰਛੀਆਂ ਅਤੇ ਬੱਚਿਆਂ ਦੀਆਂ ਬਲੀਆਂ ਦੇ ਕੇ ਗੰਭੀਰ ਸਰੀਰਕ/ਮਾਨਸਕ ਬਿਮਾਰੀਆਂ ਅਤੇ ਘਰੇਲੂ ਦੁੱਖ ਤਕਲੀਫਾਂ ਤੋਂ ਨਿਜਾਤ ਮਿਲਦੀ ਹੈ। ਨੌਕਰੀ, ਧਨ ਤੇ ਔਲਾਦ ਪ੍ਰਾਪਤ ਹੁੰਦੀ ਹੈ। ਇਹ ਲੋਕ ਮਨ ਦੀ ਖੁਸ਼ੀ ਅਤੇ ਘਰੇਲੂ ਖੁਸ਼ਹਾਲੀ ਦੀ ਪ੍ਰਾਪਤੀ ਲਈ ਜਾਗਰੂਕ ਹੋਣ ਤੇ ਦ੍ਰਿੜ੍ਹ ਇਰਾਦਾ ਰੱਖਣ ਦੀ ਥਾਂ ਅਖੌਤੀ ਕਰਮਕਾਂਡਾਂ ਰਾਹੀਂ ਝੂਠੇ ਚਮਤਕਾਰ ਦੀ ਆਸ ਵਿੱਚ ਰਹਿੰਦੇ ਹਨ।

ਸਾਡੇ ਭਾਰਤ ਵਿੱਚ ਪੜ੍ਹੇ ਲਿਖੇ ਲੋਕ ਵੀ ਉਨੇ ਹੀ ਅੰਧ ਵਿਸ਼ਵਾਸੀ ਹਨ ਜਿੰਨੇ ਅਨਪੜ੍ਹ। ਕਈ ਵਾਰ ਤਾਂ ਇਹ ਵੀ ਸੁਣਨ ਨੂੰ ਮਿਲਦਾ ਹੈ ਕਿ ਇੱਕ ਸਾਇੰਸ ਅਧਿਆਪਕ ਬੱਚਿਆਂ ਨੂੰ ਸੂਰਜ ਅਤੇ ਚੰਦ ਗ੍ਰਹਿਣ ਲੱਗਣ ਦੇ ਵਿਗਿਆਨਕ ਕਾਰਨਾਂ ਨੂੰ ਵਿਸਥਾਰ ਸਹਿਤ ਸਮਝਾਉਂਦਾ ਹੈ ਪਰ ਉਸਦੀ ਕਰੋਪੀ ਦੇ ਅਸਰ ਤੋਂ ਬਚਣ ਲਈ ਧਾਰਮਕ ਦਰਿਆ ਵਿੱਚ ਇਸ਼ਨਾਨ ਵੀ ਕਰਦਾ ਹੈ। ਇਸੇ ਤਰ੍ਹਾਂ ਅਨਪੜ੍ਹ ਤੇ ਗਰੀਬ ਲੋਕ ਪੜ੍ਹੇ ਲਿਖੇ ਅਮੀਰ ਲੋਕਾਂ ਦੀ ਰੀਸੋ ਰੀਸ ਅੰਧ ਵਿਸ਼ਵਾਸਾਂ ਦੀ ਡੂੰਘੀ ਖਾਈ ਵਿੱਚ ਡਿੱਗਦੇ ਜਾ ਰਹੇ ਹਨ। ਟੀ.ਵੀ ਤੇ ਹੋਰ ਇਲੈਕਟ੍ਰਾਨਿਕ ਮੀਡੀਆ ਲੋਕਾਂ ਨੂੰ ਗਿਆਨਵਾਨ ਬਣਾਉਣ, ਜਾਗਰੂਕ ਕਰਨ, ਅੰਧ ਵਿਸ਼ਵਾਸਾਂ ਦੀ ਦਲ ਦਲ ਵਿਚੋਂ ਕੱਢਣ ਦੀ ਥਾਂ ਇਹਨਾਂ ਸਾਧਨਾਂ ਦੀ ਵਰਤੋਂ ਲੋਕਾਂ ਦੀ ਸੋਚ ਨੂੰ ਖੁੰਢੀ ਕਰਨ ਵਿੱਚ ਲੱਗੇ ਹੋਏ ਹਨ। ਬਹੁਤ ਸਾਰੇ ਅੰਧ ਵਿਸ਼ਵਾਸੀ, ਗੈਰ ਵਿਗਿਆਨਕ ਤੇ ਕਾਮ ਉਕਸਾਊ ਸੀਰੀਅਲ ਵਿਖਾ ਕੇ ਬੱਚਿਆਂ ਦੀ ਮਨੋਦਸ਼ਾ ਵਿਗਾੜੀ ਜਾ ਰਹੀ ਹੈ। ਜਿੰਨ, ਚੁੜੈਲਾਂ, ਭੂਤ-ਪ੍ਰੇਤਾਂ ਦੀ ਹੋਂਦ ਨੂੰ ਸੱਚਾ ਬਣਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।

ਅੱਜ ਦਾ ਯੁੱਗ ਕੰਪਿਊਟਰ ਯੁੱਗ ਹੈ। ਵਿਗਿਆਨੀਆਂ ਨੇ ਕੁਦਰਤ ਦੇ ਬਹੁਤ ਸਾਰੇ ਰਹੱਸ ਜਾਣ ਲਏ ਹਨ, ਰਹਿੰਦਿਆਂ ਨੂੰ ਜਾਣਨ ਦੀ ਕੋਸ਼ਿਸ਼ ਵਿੱਚ ਹਨ। ਸੋ ਸਾਨੂੰ ਪੁਰਾਣੀਆਂ ਅਰਥਹੀਣ ਮਾਨਤਾਵਾਂ, ਤਰਕਹੀਣ ਵਿਚਾਰਾਂ ਨੂੰ ਤਿਆਗ ਕੇ ਵਿਗਿਆਨਕ ਵਿਚਾਰਾਂ ਦੇ ਉਜਾਲੇ ਵਿੱਚ ਆਉਣਾ ਚਾਹੀਦਾ ਹੈ ਅਤੇ ਇਸ ਦੇਸ਼ ਦੇ ਭਵਿੱਖ ਬੱਚਿਆਂ ਨੂੰ ਵਿਗਿਆਨਕ ਵਿਚਾਰਾਂ ਤੇ ਨੈਤਿਕ ਕਦਰਾਂ ਕੀਮਤਾਂ ਦਾ ਧਾਰਨੀ ਬਣਾਉਣ ਲਈ ਦਿਲੋਂ ਯਤਨ ਕਰਨੇ ਚਾਹੀਦੇ ਹਨ। ਇਲੈਕਟ੍ਰਾਨਿਕ ਤੇ ਪ੍ਰਿੰਟ ਮੀਡੀਆ ਇਸ ਵਿੱਚ ਵੱਡਮੁੱਲਾ ਯੋਗਦਾਨ ਪਾ ਸਕਦਾ ਹੈ। ਸੋ ਉਸ ਨੂੰ ਆਪਣੇ ਫਰਜ਼ ਪਛਾਣਨੇ ਚਾਹੀਦੇ ਹਨ। ਵਿਗਿਆਨਕ ਦ੍ਰਿਸ਼ਟੀਕੋਣ ਵਿਕਸਤ ਕਰਨ ਵੱਲ ਹਰ ਬੁੱਧੀਜੀਵੀ ਨੂੰ ਯੋਗਦਾਨ ਪਾਉਣਾ ਚਾਹੀਦਾ ਹੈ। ਇਹੀ ਸਮੇਂ ਦੀ ਮੰਗ ਹੈ।



## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸ਼ਹੀਦ ਭਗਤ ਸਿੰਘ ਜੀ ਨੂੰ ਸਮਰਪਤ

# ਇੱਕ ਸਭਿਆਚਾਰਕ ਸ਼ਾਮ

ਨਵੀਂ ਦਿੱਲੀ ਦੇ ਮਾਨਸਰੋਵਰ ਗਾਰਡਨ ਵਿੱਚ ਡਾ. ਹੈਡਗੇਵਰ ਪਾਰਕ ਵਿਖੇ ਨਾਮਧਾਰੀ ਪ੍ਰਗਤੀਸ਼ੀਲ ਨੌਜਵਾਨ ਜੱਥੇ ਦੇ ਯਤਨਾਂ ਸਦਕਾ ਆਯੋਜਿਤ ਇੱਕ ਸਭਿਆਚਾਰਕ ਸ਼ਾਮ ਇਤਿਹਾਸਕ ਹੋ ਨਿਬੜੀ। ਇਹ ਆਯੋਜਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਅਰੰਭੇ ਕੂਕਾ ਅੰਦੋਲਨ ਦੀ 150ਵੀਂ ਵਰ੍ਹੇਗੰਢ ਅਤੇ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਜੀ ਦੇ 100ਵੇਂ ਜਨਮ ਦਿਨ ਨੂੰ ਸਮਰਪਤ ਸੀ।

ਸ਼੍ਰੋਮਣੀ ਜਥੇਦਾਰ ਸੇਵਾ ਸਿੰਘ ਵੱਲੋਂ ਅਰਦਾਸ ਕਰਨ ਉਪਰੰਤ ਸਮਾਗਮ ਦਾ ਆਰੰਭ ਨਸ਼ਿਆਂ ਖਾਸ ਕਰਕੇ ਸ਼ਰਾਬ ਤੋਂ ਹੋਣ ਵਾਲੇ ਤਗੜੇ ਨੁਕਸਾਨਾਂ ਨੂੰ ਦਰਸਾਉਂਦੇ ਇੱਕ ਨਾਟਕ ਤੋਂ ਕਰਵਾਇਆ ਗਿਆ। ਨਿਰਧਾਰਤ ਪ੍ਰੋਗਰਾਮ ਅਨੁਸਾਰ ਪੰਜਾਬ ਦੇ ਨਾਮੀ ਗਰਾਮੀ ਨਾਟਕਕਾਰ ਬਜ਼ੁਰਗਵਾਰ ਗੁਰਸ਼ਰਨ ਸਿੰਘ ਜਿਹੜੇ ਭਾਈ ਮੰਨਾ ਸਿੰਘ ਕਰਕੇ ਵੀ ਜਾਣੇ ਜਾਂਦੇ ਹਨ, ਵਲੋਂ ਸ਼ਹੀਦ ਭਗਤ ਸਿੰਘ ਦੀ ਕੋਰੀਓਗ੍ਰਾਫੀ ਪੇਸ਼ ਕਰਵਾਈ ਗਈ। ਇਸ ਕੋਰੀਓਗ੍ਰਾਫੀ ਨੇ ਹਾਜ਼ਰ ਭਾਰੀ ਜਨ ਸਮੂਹ ਨੂੰ ਜਜ਼ਬਾਤੀ ਕਰ ਦਿੱਤਾ। ਕਿਉਂ ਜੋ ਸ਼ਹੀਦ ਭਗਤ ਸਿੰਘ ਦੇ ਫਾਂਸੀ ਚੜ੍ਹਨ ਦੇ ਸੀਨ ਨੂੰ ਭੈਣ ਵਲੋਂ ਘੋੜੀ ਗਾ ਕੇ ਪੇਸ਼ ਕੀਤਾ ਗਿਆ। ਜਿਸਦਾ ਮੁਖੜਾ ਸੀ - 'ਆਓ ਨੀ ਭੈਣੋ ਰਲ ਘੋੜੀਆਂ ਗਾਵੀਏ।' ਗੀਤ ਦੀਆਂ ਅਗਲੀਆਂ ਸਤਰਾਂ ਦੇ ਭਾਵ ਕਿ ਐਸੀ ਬਰਾਤ ਕਦੀ ਕਿਸੇ ਨੇ ਚੜ੍ਹੀ ਨਹੀਂ ਵੇਖੀ ਹੋਵੇਗੀ ਨੇ ਸਭਨਾਂ ਨੂੰ ਭਾਵੁਕ ਕਰ ਦਿੱਤਾ।

ਦੂਸਰੀ ਪੇਸ਼ਕਾਰੀ ਨਾਮਧਾਰੀ ਪੰਥ ਦੇ ਕਵੀਸ਼ਰੀ ਜਥੇ ਪੰਜਾਬ ਸਿੰਘ ਅਤੇ ਸਾਥੀਆਂ ਦੀ ਸੀ। ਜਥੇ ਵਲੋਂ ਪੇਸ਼ ਕਵਿਤਾ ਵਿੱਚ ਸਪੱਸ਼ਟ ਸੰਕੇਤ ਸੀ ਕਿ 'ਲਾੜੀ ਮੌਤ ਦੀ ਵਰੀ ਪੰਜਾਬੀਆਂ ਨੇ।' ਪਹਿਲੇ ਗੀਤ ਵਿੱਚ ਸਤਿਗੁਰੂ ਰਾਮ ਸਿੰਘ ਵੱਲੋਂ ਕੀਤੇ ਬਾਈਕਾਟ ਨੂੰ ਦਰਸਾਉਂਦਾ ਮੁਖੜਾ ਸੀ ਕਿ 'ਕੀਤਾ ਬਾਈਕਾਟ ਗੋਰੀ ਸਰਕਾਰ ਦਾ।' ਦੂਸਰਾ ਗੀਤ ਸ਼ਹੀਦ ਭਗਤ ਸਿੰਘ 'ਤੇ ਸੀ - 'ਖੇਤਾਂ ਵਿੱਚ ਬੰਦੂਕਾਂ ਬੀਜਦਾ ਗੋਰਿਆਂ ਨੂੰ ਮਾਰਨ ਲਈ।' ਇਹ ਗੀਤ ਢਾਡੀ ਅੰਦਾਜ਼ ਵਿੱਚ ਸਨ। ਇੱਕ ਹੋਰ ਪੇਸ਼ਕਾਰੀ ਵਿੱਚ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਨੇਹਾ ਸੀ ਜਿਹੜਾ ਘਰ-ਘਰ ਪਹੁੰਚਾਉਣ ਅਤੇ ਜੋਰਦਾਰ ਪ੍ਰਚਾਰ ਕਰਨ ਦਾ ਹੁਕਮ ਹੈ। ਇਹ ਗੀਤ ਸੀ ਭਰੂਣ ਹੱਤਿਆ ਨ ਕਰਨ ਵਾਸਤੇ ਅਣਜੰਮੀ ਬੱਚੀ ਦਾ ਵਾਸਤਾ ਕਿ 'ਅੰਮੀਏ ਜੰਮਣ ਤੋਂ ਪਹਿਲਾਂ ਵੇਖੀਂ ਕਿਤੇ ਕਹਿਰ ਕਮਾਵੀਂ ਨਾ।'

ਬਜ਼ੁਰਗਵਾਰ ਨਾਟਕਕਾਰ ਸ੍ਰ. ਗੁਰਸ਼ਰਨ ਸਿੰਘ ਵਲੋਂ ਇੱਕ ਹੋਰ ਪੇਸ਼ਕਾਰੀ ਵਿੱਚ ਅੱਜ ਦੇ ਯੁੱਗ ਨਾਲ ਜੁੜਨ ਦਾ ਸੁਨੇਹਾ ਦਿੰਦਿਆਂ ਨਾਟਕ ਸੀ - 'ਮੋਟਿਆਂ ਦਾ ਤਮਾਸ਼ਾ।' ਇਸ ਨਾਟਕ ਵਿੱਚ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦਾ ਸੰਦੇਸ਼ ਸੀ। ਨਾਟਕ ਵਿੱਚ ਉਚ ਅਧਿਕਾਰੀ ਵਲੋਂ ਪੁੱਜੇ ਐਲਾਨ ਕਿ 'ਢਿਡ ਘਟਾਓ ਤੇ ਤਰੱਕੀ ਪਾਓ - ਢਿਡ ਵਧਾਓ ਤਾਂ ਘਰ ਨੂੰ ਜਾਓ।' ਨਾਲ ਮੋਟੇ ਪੁਰਸ਼ ਅਫਸਰ ਦੀ ਭਾਅ ਦੀ ਬਣ ਜਾਂਦੀ ਹੈ। ਨਾਟਕ ਦਾ ਅੰਤ ਇਸ ਅੰਤਰੇ ਨਾਲ ਹੁੰਦਾ ਹੈ ਕਿ 'ਢਿੱਡ ਘਟਾਉਣ ਦਾ ਇੱਕ ਇਲਾਜ- ਕੋਈ ਨਾ ਖਾਵੇ ਹਰਾਮ ਦਾ ਮਾਲ।'

ਇੱਕ ਹੋਰ ਨਾਟਕ 'ਸਰਪੰਚਨੀ' ਵਿਚ ਔਰਤਾਂ ਦੇ ਹੱਕ ਦੀ ਲੜਾਈ ਦਰਸਾਈ ਗਈ। ਇਸ ਨਾਟਕ ਦੀ ਅਰੰਭਤਾ ਵਿੱਚ ਸ੍ਰ. ਗੁਰਸ਼ਰਨ ਸਿੰਘ ਹੁਰਾਂ ਪਾਸ਼ ਦੀ ਕਵਿਤਾ 'ਦਹਿਕਦੇ ਅੰਗਾਰੇ' ਪੇਸ਼ ਕੀਤੀ।

ਇਸ ਆਯੋਜਨ ਵਿੱਚ ਕਰੀਵਾਲਾ (ਸਿਰਸਾ) ਤੋਂ ਕਾਮਰੇਡ ਸੁਵਰਨ ਸਿੰਘ ਵਿਰਕ ਮੁੱਖ ਵਕਤਾ ਦੇ ਤੌਰ 'ਤੇ ਮੁਖਾਤਬ ਹੋਣਾ ਸੀ। ਨਾ-ਮਾਲੂਮ ਕਾਰਨਾਂ ਕਰਕੇ ਉਹ ਨਾ ਪਹੁੰਚ ਸਕੇ। ਦਿੱਲੀ ਖਾਲਸਾ ਕਾਲਜ ਦੇ ਪ੍ਰੋਫੈਸਰ ਸੁਮੇਲ ਸਿੰਘ ਨੇ ਕੂਕਾ ਅੰਦੋਲਨ ਅਤੇ ਸ਼ਹੀਦ ਭਗਤ ਸਿੰਘ ਦੀ ਇਤਿਹਾਸਕ ਜਾਣਕਾਰੀ ਬੜੀ ਤਰਤੀਬ ਨਾਲ ਜਨ ਸਮੂਹ ਦੇ ਸਾਹਮਣੇ ਰੱਖਦਿਆਂ 11 ਤਾਰੀਖ ਨੂੰ ਵਾਪਰੀਆਂ ਅੰਤਰ ਰਾਸ਼ਟਰੀ ਕੁੱਝ ਅਹਿਮ ਤਰਾਸਦੀਆਂ ਨੂੰ ਚੇਤੇ ਕਰਵਾਇਆ। ਆਪ ਨੇ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਨੇ1857 ਦੀ ਵਿਸਾਖੀ ਵਾਲੇ ਦਿਨ ਜਿਸ ਕੂਕਾ ਅੰਦੋਲਨ ਨੂੰ ਜਨਮ ਦਿੱਤਾ, ਉਸਨੂੰ ਬਗਾਵਤ ਦਾ ਵਿਸ਼ਵ ਪੱਧਰ ਦਾ ਕੇਂਦਰ ਕਿਹਾ ਜਾ ਸਕਦਾ ਹੈ। ਸਤਿਗੁਰੂ ਰਾਮ ਸਿੰਘ ਨੇ ਸਿੱਖੀ ਦੀ ਜਿਹੜੀ ਵਿਆਖਿਆ ਕਾਇਮ ਕੀਤੀ ਉਹ ਬੇਮਿਸਾਲ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਹਥਿਆਰਬੰਦ ਲੜਾਈ ਨਾ ਲੜਕੇ ਸਿੱਖਾਂ ਨੂੰ ਆਪਣੇ ਚਰਿਤੱਰ ਨੂੰ ਉਚਾ ਚੁੱਕਣ ਦਾ ਰਾਹ ਦਰਸਾਇਆ, ਉਸ ਨਾਲ ਕੂਕਾ ਅੰਦੋਲਨ ਦਾ ਨਾਮ ਸਦਾ ਅਦਬ ਨਾਲ ਲਿਆ ਜਾਂਦਾ ਰਹੇਗਾ। ਪ੍ਰੋਫੈਸਰ ਸਾਹਿਬ ਨੇ ਦੱਸਿਆ ਕਿ ਇਨਕਲਾਬ ਦੀ ਧਾਰ ਵਿਚਾਰ ਚੋਂ ਗੁਜਰ ਕੇ ਆਉਂਦੀ ਹੈ। ਕੇਵਲ 23 ਸਾਲ ਦੀ ਅਲਪ ਆਯੂ ਵਾਲਾ ਭਗਤ ਸਿੰਘ ਫਾਂਸੀ ਦੇ ਤਖ਼ਤੇ 'ਤੇ ਜਾਂਦਿਆਂ ਜਾਂਦਿਆਂ ਵੀ ਰੈਵਲਿਊਸ਼ਨਰੀ (ਕ੍ਰਾਂਤੀਕਾਰੀ) ਸਾਹਿਤ ਪੜ੍ਹਦਾ ਰਿਹਾ। ਜਿਹੜਾ ਸਾਹਿਤ ਅੱਜ ਦੇ ਸਮਾਗਮ 'ਚ ਨਾਮਧਾਰੀ ਪ੍ਰਗਤੀਸ਼ੀਲ ਨੌਜਵਾਨ ਜਥੇ ਵਲੋਂ ਵੰਡਿਆ ਗਿਆ ਹੈ ਉਹ ਇੱਕ ਸਾਂਭਣਯੋਗ ਇਤਿਹਾਸਕ ਦਸਤਾਵੇਜ ਹੈ। ਇਹ 'ਪੰਜਾਬ ਵਿੱਚ ਵਿਰਾਟ ਵਿਪਲਵ ਦਾ ਪ੍ਰਥਮ ਆਯੋਜਨ - ਕੂਕਾ ਵਿਦਰੋਹ ਦਾ ਇਤਿਹਾਸ' ਸ਼ਹੀਦ ਭਗਤ ਸਿੰਘ ਦੀ ਉਹ ਲਿਖਤ ਹੈ ਜਿਹੜੀ ਕਿਸੇ ਸਮੇਂ ਹਿੰਦੀ ਦੇ ਮਾਸਿਕ ਰਸਾਲੇ 'ਮਹਾਰਥੀ' ਦੇ ਫਰਵਰੀ ਅਤੇ ਮਾਰਚ ਦੇ ਅੰਕਾਂ ਵਿੱਚ ਦੋ ਕਿਸ਼ਤਾਂ ਵਿੱਚ ਛਪਿਆ ਸੀ। ਪੰਜਾਬ ਦੁਨੀਆਂ ਭਰ ਦੀਆਂ ਲਹਿਰਾਂ ਦਾ ਆਗੂ ਰਿਹਾ ਹੈ। ਜਿੱਥੇ ਵੀ ਕੋਈ ਬੰਦਾ ਜੁਲਮ ਦੇ ਖਿਲਾਫ ਲੜੇਗਾ ਉਥੇ ਪੰਜਾਬ ਅੱਗੇ ਹੋ ਕੇ ਲੜੇਗਾ। ਸਾਡੀ ਇਹ ਜਿੰਮੇਵਾਰੀ ਬਣਦੀ ਹੈ ਕਿ ਅਸੀਂ ਇਤਿਹਾਸ ਦੀਆਂ ਇਹਨਾਂ ਆਜ਼ਾਦੀ ਦੀਆਂ ਲਹਿਰਾਂ ਨੂੰ ਨਾ ਭੁਲੀਏ। ਨਾਮਧਾਰੀਆਂ ਦੇ ਇਸ ਪ੍ਰਗਤੀਸ਼ੀਲ ਨੌਜਵਾਨ ਜਥੇ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਘੱਟ ਹੈ। ਜਨ ਸਮੂਹ ਨਾਲ ਭਰੇ ਪੰਡਾਲ ਵਿਚੋਂ ਕਿਸੇ ਇੱਕ ਨੂੰ ਵੀ ਪੰਡਾਲ ਛੱਡਕੇ ਜਾਂਦਿਆਂ ਨਹੀਂ ਵੇਖਿਆ। ਇਹ ਇਹਨਾਂ ਨੌਜਵਾਨਾਂ ਦੇ ਉਤਸ਼ਾਹ ਦਾ ਕਮਾਲ ਹੈ। ਬੀਬੀਆਂ ਦੀ ਭਰਪੂਰ ਹਾਜ਼ਰੀ ਵੀ ਸਲਾਹੁਣਯੋਗ ਹੈ।

ਆਯੋਜਨ ਸਥਲ 'ਤੇ ਸਜੇ ਵਿਸ਼ਾਲ ਪੰਡਾਲ ਵਿੱਚ ਪੁੱਜਣ ਵਾਲਿਆਂ ਵਿੱਚ ਇਲਾਕੇ ਅਤੇ ਦੂਰ ਨੇੜਿਓਂ ਦੀ ਨਾਮਧਾਰੀ ਸੰਗਤ ਤੋਂ ਇਲਾਵਾ ਗੈਰ ਨਾਮਧਾਰੀ ਜਨਤਾ ਦੀ ਵੀ ਭਾਰੀ ਤਾਦਾਦ ਸੀ।

ਪਤਵੰਤੇ ਸੱਜਣਾਂ ਵਿੱਚ ਬਲਵਿੰਦਰ ਮੋਹਨ ਸਿੰਘ ਸੰਧੂ, ਕੌਂਸਲਰ ਸ੍ਰੀਮਤੀ ਊਸ਼ਾ ਮਹਿਤਾ, ਵਿਧਾਇਕ ਸ੍ਰੀਮਤੀ ਅੰਜਲੀ ਰਾਏ, ਸ੍ਰ. ਐਮ.ਐਸ.ਬਿੱਟਾ, ਵਿਧਾਇਕ ਸ੍ਰੀ ਸੁਭਾਸ਼ ਸਚਦੇਵਾ, ਸ੍ਰੀ ਰਾਮ ਮੱਗੋ, ਸ੍ਰੀ ਅਸ਼ੋਕ ਮੱਗੋ, ਸ੍ਰੀ ਭਾਰਤ ਭੂਸ਼ਣ, ਸ੍ਰ. ਗੁਰਪ੍ਰੀਤ ਸਿੰਘ ਰਾਜਾ ਦੇ ਨਾਮ ਵਰਣਨਯੋਗ ਹਨ।

ਇਸ ਨੌਜਵਾਨ ਜਥੇ ਵਲੋਂ ਕੁੱਝ ਇੱਕ ਰਾਜਨੀਤਕ, ਅਤੇ ਸਮਾਜ ਪ੍ਰਤੀ ਸਮਰਪਤ ਵਿਅਕਤੀਆਂ ਅਤੇ ਸ੍ਰ. ਗੁਰਸ਼ਰਨ ਸਿੰਘ ਤੇ ਉਨ੍ਹਾਂ ਦੀ ਨਾਟਕ ਮੰਡਲੀ ਦਾ ਸਨਮਾਨ ਵੀ ਕੀਤਾ ਗਿਆ। ਸਨਮਾਨ ਵਜੋਂ ਨਾਮਧਾਰੀ ਚਿਨ੍ਹ ਗੜਵਾ, ਉਨ ਦੀ ਮਾਲਾ ਅਤੇ ਨਾਮਧਾਰੀ ਸਾਹਿਤ ਭੇਟ ਕੀਤਾ ਗਿਆ। ਸਟੇਜ 'ਤੇ ਪੁੱਜਣ ਵਾਲਾ ਹਰ ਵਿਅਕਤੀ ਵਿਸ਼ੇਸ਼ ਸਟੇਜ 'ਤੇ ਸੁਸ਼ੋਭਤ ਵੱਡੇ ਆਕਾਰ ਦੀ ਵਰਤਮਾਨ ਸਤਿਗੁਰੂ ਜੀ ਦੀ ਤਸਵੀਰ ਨੂੰ ਨੇੜੇ ਹੋ ਕੇ ਨਤ-ਮਸਤਕ ਹੋਣ ਨੂੰ ਜ਼ਰੂਰ ਤਰਜੀਹ ਦਿੰਦਾ ਸੀ।

ਕੁੱਝ ਇੱਕ ਲੀਡਰ ਵੀ ਸੀਮਤ ਸ਼ਬਦਾਂ ਨਾਲ ਸਟੇਜ ਤੋਂ ਸੰਬੋਧਨ ਹੋਏ। ਸ੍ਰ.ਐਮ.ਐਸ.ਬਿੱਟਾ ਨੇ ਬੜੇ ਜੋਸ਼ੀਲੇ ਅੰਦਾਜ਼ ਵਿੱਚ ਕਿਹਾ ਕਿ ਕੂਕਾ ਅੰਦੋਲਨ ਦਾ ਖੂਨ ਸਾਡੇ ਸਾਰਿਆਂ 'ਚ ਦੌੜ ਰਿਹਾ ਹੈ। ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਤੇ ਕੂਕਾ ਲਹਿਰ ਦਾ ਸੁਨੇਹਾ ਘਰ ਘਰ ਪਹੁੰਚਾਣਾ ਹੈ। ਆਜ਼ਾਦੀ ਦੀ ਲਹਿਰ ਵਿੱਚ ਕਿੰਨਾ ਵੱਡਾ ਰੋਲ ਸੀ ਕੂਕਿਆਂ ਦਾ। ਕੂਕਾ ਅੰਦੋਲਨ ਦੇ ਯੋਧਿਆਂ ਨੂੰ ਫਰਿਸ਼ਤਾ ਨਾ ਕਹੀਏ ਤਾਂ ਕੀ ਕਹੀਏ ? ਸ੍ਰ. ਬਿੱਟਾ ਨੇ ਕਿਹਾ ਕਿ ਅੱਜ ਹਿੰਦੁਸਤਾਨ ਨੂੰ ਬੁਰਾਈਆਂ ਤੋਂ ਬਚਾਉਣਾ ਹੈ। ਬਚਾਉਣਗੇ ਤੁਹਾਡੇ ਵਰਗੇ ਲੋਕ - ਤੁਹਾਡਾ ਜੋਸ਼ ਕਰੋੜਾਂ ਦਾ ਵੇਖਿਆ ਹੈ।

ਇਸ ਇਤਿਹਾਸਕ ਸ਼ਾਮ ਦੀ ਸਮਾਪਤੀ ਸੰਗਲਾਂ 'ਚ ਜਕੜੀ 'ਇਨਕਲਾਬੀ ਸਖਸ਼ੀਅਤ' ਦੀ ਪੇਸ਼ਕਾਰੀ ਨਾਲ ਹੋਈ। ਅੰਤ ਵਿੱਚ ਸ੍ਰ. ਗੁਰਸ਼ਰਨ ਸਿੰਘ ਵਲੋਂ ਉਚਾਰੀਆਂ ਗਈਆਂ ਸਤਰਾਂ ਸਨ -

ਤੋੜ ਕੇ ਮਜਬੂਰੀਆਂ ਦੇ ਸੰਗਲਾਂ ਨੂੰ ਆਦਿ ਤੋਂ
ਜ਼ੁਲਮ ਦੀ ਸੰਗਲੀ ਪਾਉਂਦੇ ਰਹੇ ਨੇ ਲੋਕ
ਦਹਿਕਦੇ ਅੰਗਾਰਿਆਂ ਤੇ ਸੌਂਦੇ ਰਹੇ ਨੇ ਲੋਕ
ਇਸ ਤਰ੍ਹਾਂ ਰਾਤਾਂ ਨੂੰ ਰੁਸ਼ਨਾਉਂਦੇ ਰਹੇ ਨੇ ਲੋਕ।

ਪੰਡਾਲ ਦੇ ਮੁੱਖ ਦਵਾਰ 'ਤੇ ਦੁੱਧ ਦੀ ਛਬੀਲ ਦਾ ਪ੍ਰਬੰਧ ਕੀਤਾ ਗਿਆ ਸੀ। ਪ੍ਰਬੰਧਕ ਆਪਣੇ ਆਪਣੇ ਖੇਤਰ ਵਿੱਚ ਸਰਗਰਮ ਨਜ਼ਰ ਆ ਰਹੇ ਸਨ। ਸਟੇਜ ਸੰਚਾਲਣ ਦੀ ਸੇਵਾ ਨੌਜਵਾਨ ਅਨੂਪ ਸਿੰਘ ਨਿਭਾਅ ਰਿਹਾ ਸੀ। ਧੰਨਵਾਦ ਦੇ ਸ਼ਬਦ ਪੱਤਰਕਾਰ ਸੁਰਜੀਤ ਸਿੰਘ ਜੋਬਨ ਦੇ ਸਪੁੱਤਰ ਸੋਨੂੰ ਜੋਬਨ ਨੇ ਕਹੇ। ਗੁਰੂ ਦੇ ਲੰਗਰ ਵਿੱਚ ਹੀ ਕੜਾਹ ਪ੍ਰਸ਼ਾਦ ਵਰਤਾਇਆ ਗਿਆ।



## ਸਮਰੱਥ ਨੇਤਾ ਸਨ - ਸ੍ਰੀ ਲਾਲ ਬਹਾਦਰ ਸ਼ਾਸਤਰੀ

ਸਾਦੇ ਪਹਿਰਾਵੇ ਵਿੱਚ ਰਹਿਣ ਵਾਲੇ ਨੇਕ ਅਤੇ ਮਿਲਣਸਾਰ ਇਨਸਾਨ ਸ੍ਰੀ ਲਾਲ ਬਹਾਦਰ ਸ਼ਾਸਤਰੀ ਆਜ਼ਾਦ ਭਾਰਤ ਦੇ ਦੂਸਰੇ ਪ੍ਰਧਾਨ ਮੰਤਰੀ ਸਨ। ਆਪ ਜੀ ਦਾ ਜਨਮ 2 ਅਕਤੂਬਰ 1904 ਨੂੰ ਯੂ.ਪੀ. ਦੇ ਬਨਾਰਸ ਜਿਲੇ ਦੇ ਨਜ਼ਦੀਕ ਮੁਗਲ ਸਰਾਏ ਵਿੱਚ ਹੋਇਆ। ਆਪ ਨੇ ਕਾਸ਼ੀ ਵਿਦਿਆਪੀਠ ਤੋਂ ਪਹਿਲੇ ਦਰਜੇ 'ਚ ਸ਼ਾਸਤਰੀ ਦੀ ਪ੍ਰੀਖਿਆ ਪਾਸ ਕੀਤੀ। ਇਸ ਕਰਕੇ ਆਪ ਜੀ ਨੂੰ ਸ਼ਾਸਤਰੀ ਕਿਹਾ ਜਾਂਦਾ ਸੀ। ਸ਼ਾਸਤਰੀ ਜੀ ਨੇ ਮਹਾਤਮਾ ਗਾਂਧੀ ਦੇ ਅਸਹਿਯੋਗ ਅੰਦੋਲਨ ਅਤੇ ਲਾਲਾ ਲਾਜਪਤ ਰਾਏ ਦੇ ਅੰਦੋਲਨ 'ਚ ਬਾਖੂਬੀ ਭੂਮਿਕਾ ਨਿਭਾਈ ਸੀ। ਪ੍ਰਧਾਨ ਮੰਤਰੀ ਬਣਨ ਤੋਂ ਪਹਿਲਾਂ ਲਾਲ ਬਹਾਦਰ ਸ਼ਾਸਤਰੀ ਨੇ ਉਦਯੋਗ, ਆਵਾਜਾਈ ਅਤੇ ਰੇਲ ਵਿਭਾਗ ਆਦਿ ਵੀ ਸੰਭਾਲੇ। 1951 ਈ. ਵਿੱਚ ਕਗਰਸ ਪਾਰਟੀ ਦੇ ਮਹਾਂ ਸਕੱਤਰ ਨਿਯੁਕਤ ਹੋਏ। 1964 ਈ. 'ਚ ਪੰਡਤ ਜਵਾਹਰ ਲਾਲ ਨਹਿਰੂ ਦੀ ਮੌਤ ਤੋਂ ਬਾਅਦ ਸ਼ਾਸਤਰੀ ਜੀ ਨੇ ਪ੍ਰਧਾਨ ਮੰਤਰੀ ਬਣਦਿਆਂ ਹੀ ਦੇਸ਼ ਨੂੰ ਹੋਰ ਉਨਤੀ ਅਤੇ ਤਰੱਕੀ ਦੇ ਮਜ਼ਬੂਤ ਰਾਹਾਂ 'ਤੇ ਤੋਰ ਕੇ ਇੱਕ ਸੱਚੇ ਦੇਸ਼ ਭਗਤ ਅਤੇ ਸਮਰਥ ਨੇਤਾ ਹੋਣ ਦਾ ਸਬੂਤ ਦਿੱਤਾ। ਆਪ ਨੇ ਕਿਸਾਨਾਂ ਅਤੇ ਫੌਜੀਆਂ ਨੂੰ ਉਤਸਾਹਿਤ ਕਰਨ ਲਈ 'ਜੈ ਜਵਾਨ - ਜੈ ਕਿਸਾਨ' ਦਾ ਨਾਅਰਾ ਦਿੱਤਾ। 1965 ਵਿੱਚ ਹੋਈ ਭਾਰਤ-ਪਾਕ ਜੰਗ ਵਿੱਚ ਆਪ ਜੀ ਨੇ ਆਪਣੀ ਲਿਆਕਤ, ਦਲੇਰੀ ਅਤੇ ਸਮਰਥਾ ਦੀ ਸੁਹਣੀ ਭੂਮਿਕਾ ਨਿਭਾਈ। ਪਾਕਿਸਤਾਨ ਨਾਲ ਤਾਸ਼ਕੰਦ 'ਚ ਸ਼ਾਂਤੀ ਸਮਝੌਤੇ 'ਤੇ ਦਸਤਖਤ ਕਰਨ ਤੋਂ ਅਗਲੇ ਦਿਨ ਹੀ 11 ਜਨਵਰੀ 1966 ਈ. ਨੂੰ ਆਪ ਨੂੰ ਦਿਲ ਦਾ ਦੌਰਾ ਪੈਣ ਕਾਰਨ, ਆਪ ਜੀ ਦੀ ਮੌਤ ਹੋ ਗਈ। ਛੋਟੇ ਕੱਦ ਦੇ ਪਰ ਮਜ਼ਬੂਤ ਇਰਾਦਿਆਂ ਵਾਲੇ ਇਸ ਸੁਹਿਰਦ, ਸੁਘੜ ਅਤੇ ਮਹਿਬੂਬ ਨੇਤਾ ਨੂੰ ਮਰਨ ਤੋਂ ਬਾਅਦ ਭਾਰਤ ਰਤਨ ਨਾਲ ਸਨਮਾਨਿਆ ਗਿਆ। ਦਿੱਲੀ ਵਿਖੇ ਆਪ ਜੀ ਦੇ ਸਮਾਧੀ ਸਥਲ ਨੂੰ ਵਿਜੈ ਘਾਟ ਦਾ ਨਾਂ ਦਿੱਤਾ ਗਿਆ ਹੈ।

ਭ੍ਰਿਸ਼ਟਾਚਾਰ ਦੀਆਂ ਸਭ ਹੱਦਾਂ ਬੰਨੇ ਟੱਪ ਚੁੱਕੇ ਅੱਜ ਦੇ ਨੇਤਾਵਾਂ ਨੂੰ ਸ਼ਾਸਤਰੀ ਜੀ ਦੇ ਬੇਦਾਗ ਜੀਵਨ ਤੋਂ ਸਿੱਖਿਆ ਲੈਂਦੇ ਹੋਏ ਨਿੱਜਤਣ, ਹਉਮੈ, ਕਪਟ ਨੂੰ ਤਿਆਗ ਕੇ ਆਪਣੇ ਫਰਜ਼ਾਂ ਨੂੰ ਪਹਿਚਾਨਣਾ ਚਾਹੀਦਾ ਹੈ। - ਜੱਸ ਪਾਂਡੇ

# ਨਿਊਯਾਰਕ (ਅਮਰੀਕਾ) ਵਿਖੇ ਆਜ਼ਾਦੀ ਦਿਵਸ ਪਰੇਡ ਵਿੱਚ ਨਾਮਧਾਰੀ ਝਾਕੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਅਤੇ ਆਗਿਆ ਅਨੁਸਾਰ ਨਿਊਯਾਰਕ ਦੀ ਨਾਮਧਾਰੀ ਸੰਗਤ ਦੇ ਸਹਿਯੋਗ ਨਾਲ ਇਸ ਵਾਰ ਮੈਨਹਟਨ ਦੇ ਮੈਡੀਸਨ ਐਵੇਨਿਊ 'ਤੇ 17 ਅਗਸਤ 2008 ਦਿਨ ਐਤਵਾਰ ਨੂੰ ਫੈਡਰੇਸ਼ਨ ਆਫ ਇੰਡੀਅਨ ਐਸੋਸੀਏਸ਼ਨਜ਼ ਵਲੋਂ ਕੱਢੀ ਗਈ ਇੰਡੀਆ ਇੰਡੀਪੈਂਡਸ ਡੇਅ ਪਰੇਡ ਵਿੱਚ ਕੂਕਾ ਤਹਿਰੀਕ ਦੇ 150 ਸਾਲਾਂ ਨੂੰ ਇੱਕ ਝਾਕੀ (Flot) ਵਿੱਚ ਸਮਰਪਿਤ ਕੀਤਾ ਗਿਆ। ਇਸ ਪਰੇਡ ਦਾ ਮੁੱਖ ਵਿਸ਼ਾ ਵਿਸ਼ਵ ਸ਼ਾਂਤੀ ਸੀ ਅਤੇ ਮਹਾਤਮਾ ਗਾਂਧੀ ਦੇ ਅਹਿੰਸਾ ਦੇ ਸਿੱਧਾਂਤ ਨੂੰ ਅੱਗੇ ਤੋਰਨ ਦਾ ਸੰਕਲਪ ਰੱਖਿਆ ਗਿਆ ਸੀ।ਨਾਮਧਾਰੀ ਸਿੱਖਾਂ ਨੇ ਇਸ ਪਰੇਡ ਵਿੱਚ ਨਾਮਧਾਰੀ ਝਾਕੀ ਨੂੰ ਸ਼ਾਮਲ ਕਰਵਾਕੇ ਇਹ ਦਰਸਾਇਆ ਕਿ ਭਾਰਤ ਦੀ ਆਜ਼ਾਦੀ ਦੇ ਸਰਵਪ੍ਰਥਮ ਰਹਿਨੁਮਾ, ਨਾਮਿਲਵਰਤਨ ਲਹਿਰ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ। ਜਿਨ੍ਹਾਂ ਨੇ 14 ਅਪ੍ਰੈਲ 1857 ਨੂੰ ਸੁਤੰਤਰਤਾ ਸੰਗ੍ਰਾਮ ਤੇ ਵਿਸ਼ਵ ਸ਼ਾਂਤੀ ਦਾ ਸਫੈਦ ਝੰਡਾ ਲਹਿਰਾ ਕੇ ਸੁਦੇਸ਼ੀ ਲਹਿਰ ਦਾ ਆਗਾਜ਼ ਕੀਤਾ ਸੀ। ਜਿਸ ਨੂੰ 60 ਸਾਲ ਬਾਅਦ ਮਹਾਤਮਾ ਗਾਂਧੀ ਨੇ ਬੜੇ ਜ਼ੋਰਦਾਰ ਰੂਪ ਵਿੱਚ ਅੱਗੇ ਚਲਾ ਕੇ ਲਾਮਿਸ਼ਾਲ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ 1947 ਵਿੱਚ ਆਜ਼ਾਦੀ ਹਾਸਲ ਕੀਤੀ। ਪਿਛਲੇ 28 ਸਾਲਾਂ ਤੋਂ ਹਰ ਸਾਲ ਆਯੋਜਿਤ ਹੁੰਦੀ ਆ ਰਹੀ ਇਸ ਪਰੇਡ (ਯਾਤਰਾ) ਵਿੱਚ ਨਾਮਧਾਰੀ ਸਿੱਖ ਫਾਊਂਡੇਸ਼ਨ ਇੰਕ. ਨੇ ਪਹਿਲੀ ਵਾਰ ਹਿੱਸਾ ਲੈ ਕੇ ਸਿੱਖਾਂ ਵਲੋਂ ਖਾਸ ਕਰਕੇ ਸਿੱਖਾਂ ਦੀ ਨਾਮਧਾਰੀ ਜਥੇਬੰਦੀ ਵਲੋਂ ਇਕ ਬੜੀ ਉਦਾਰਤਾ, ਖੁਲ੍ਹ ਦਿਲੀ ਤੇ ਸਹਿਯੋਗ ਦਾ ਪ੍ਰਦਰਸ਼ਨ ਕੀਤਾ। ਇਸ ਝਾਕੀ ਦੇ ਅਗਲੇ ਹਿੱਸੇ 'ਤੇ ਪੰਜ ਸਫੈਦ ਝੰਡੇ ਲਹਿਰਾਏ ਜੋ ਪੰਜ ਪਿਆਰਿਆਂ ਨੂੰ ਦਰਸਾ ਰਹੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਨਾਮਧਾਰੀ ਸ਼ਹੀਦਾਂ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ। ਹਜਾਰਾਂ ਦੀ ਗਿਣਤੀ ਵਿੱਚ ਜਨਸਮੂਹ ਦੀ ਇੱਕਤ੍ਰਤਾ ਵਿਚੋਂ ਨਿਕਲੀ ਇਸ Flot ਦੀ ਲੋਕ ਪ੍ਰਸੰਸਾ ਕਰ ਰਹੇ ਸਨ ਅਤੇ ਸਤਿਗੁਰੂ ਜੀ ਦੀਆਂ ਤਸਵੀਰਾਂ ਨੂੰ ਨਮਸਕਾਰ ਕਰ ਰਹੇ ਸਨ। ਇਸ ਤੋਂ ਇਲਾਵਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਕੂਕਾ ਅੰਦੋਲਨ ਦੇ ਸਮੇਂ ਜਾਂ ਉਸ ਤੋਂ ਬਾਅਦ ਦੇ ਸਮੇਂ ਵਿੱਚ ਜਿਨ੍ਹਾਂ ਨੇਤਾਵਾਂ ਤ ਦੇਸ਼ ਭਗਤਾਂ ਨੇ ਸੁਤੰਤਰਤਾ ਸੰਗ੍ਰਾਮ ਵਿੱਚ ਆਪਣਾ ਯੋਗਦਾਨ ਪਾਇਆ, ਉਨ੍ਹਾਂ ਅਤੇ ਅੰਗਰੇਜ਼ ਹਾਕਮਾਂ ਵਲੋਂ ਦਿੱਤੇ ਹੋਏ ਬਿਆਨ ਝਾਕੀ 'ਤੇ ਲਗਾਏ ਗਏ ਸਨ। ਕਈ ਲੋਕਾਂ ਨੇ ਇਹਨਾਂ ਨੂੰ ਪੜ੍ਹਕੇ ਕਿਹਾ ਕਿ 'ਅਸੀਂ ਤਾਂ ਇਸ ਬਾਰੇ ਕੁੱਝ ਜਾਣਦੇ ਹੀ ਨਹੀਂ ਸਾਂ।' ਜ਼ਿਆਦਾਤਰ ਲੋਕਾਂ ਨੇ ਦੋਵੇਂ ਹੱਥ ਖੜ੍ਹੇ ਕਰਕੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਅਤੇ ਪ੍ਰਬੰਧਕਾਂ ਦੀ ਹੌਂਸਲਾ ਅਫਜ਼ਾਈ ਕੀਤੀ। ਜਦੋਂ ਕੂਕਾ ਅੰਦੋਲਨ ਨੂੰ ਸਮਰਪਤ ਇਹ Flot FIA ਦੇ ਬਣਾਏ ਮੰਚ ਕੋਲ ਪਹੁੰਚਿਆਂ ਤਾਂ ਜੈਕਾਰੇ ਅਤੇ ਸਤਿ ਸ੍ਰੀ ਅਕਾਲ ਦੀ ਆਵਾਜ਼ ਨਾਲ ਅਸਮਾਨ ਗੂੰਜ ਉਠਿਆ। ਨਾਮਧਾਰੀ ਸਿੱਖ ਫਾਊਂਡੇਸ਼ਨ ਇੰਕ. ਦੇ ਭਾਰਤ ਵਿੱਚ ਰਹਿੰਦੇ ਇੰਡੀਆ ਚੈਪਟਰ ਦੇ ਡਾਇਰੈਕਟਰ ਸ੍ਰ. ਗੁਰਸੇਵ ਸਿੰਘ ਭੁਰਜੀ ਨੇ ਨਿਊਯਾਰਕ ਵਿਖੇ ਹੋਏ ਇਸ ਵੱਡੇ ਆਯੋਜਨ ਬਾਰੇ ਵਿਸਥਾਰ ਨਾਲ ਦੱਸਦਿਆਂ ਕਿਹਾ ਕਿ ਨਿਊਯਾਰਕ ਤੋਂ ਉਸਨੂੰ ਗੁਰਪ੍ਰੀਤ ਸਿੰਘ ਭੁਰਜੀ ਅਤੇ ਹਰਪ੍ਰੀਤ ਕੌਰ ਭੁਰਜੀ ਨੇ ਆਯੋਜਨ ਦੀ ਰਿਪੋਰਟ ਅਤੇ ਅਮਰੀਕਾ ਦੀਆਂ ਕੁੱਝ ਲੀਡਿੰਗ ਅਖਬਾਰਾਂ ਦੀਆਂ ਕਟਿੰਗਜ਼ ਭੇਜੀਆਂ ਹਨ। ਨਿਊਯਾਰਕ ਦੇ ਪੰਜਾਬੀ ਅਖਬਾਰ 'ਸ਼ੇਰ-ਏ-ਪੰਜਾਬ' ਨੇ 29 ਅਗਸਤ ਦੇ ਪਰਚੇ ਵਿੱਚ ਤਸਵੀਰਾਂ ਸਹਿਤ ਇਸ ਪ੍ਰੋਗਰਾਮ ਦੀ ਰਿਪੋਰਟ ਨੂੰ ਅਹਿਮ ਸਥਾਨ ਦਿੱਤਾ ਹੈ। ਉਸ ਵਿੱਚ ਛਪਿਆ ਹੈ ਕਿ ਭਾਰਤ ਦੇ ਆਜ਼ਾਦੀ ਦਿਵਸ ਨੂੰ ਸਮਰਪਿਤ ਇੰਡੀਆ ਡੇ ਪਰੇਡ ਭਾਰਤੀ ਸੰਸਕ੍ਰਿਤੀ, ਭਾਰਤੀ ਸਭਿਆਚਾਰ ਅਤੇ ਟਰਾਈ ਸਟੇਟ ਵਿੱਚ ਭਾਰਤੀਆਂ ਦੀ ਪ੍ਰਗਤੀ ਨੂੰ ਦਰਸਾਉਣ ਅਤੇ ਮੁੱਖ ਧਾਰਾ ਵਿਚ ਉਹਨਾਂ ਵਲੋਂ ਬਣਾਏ ਅਹਿਮ ਸਥਾਨ ਨੂੰ ਦਰਸਾਉਣ ਵਿੱਚ ਸਫਲ ਰਹੀ ਹੈ। ......ਮੈਡੋਸਨ ਐਵੇਨਿਊ ਤੇ 43 ਸਟ੍ਰੀਟ ਤੋਂ ਅਰੰਭ ਹੋਈ ਇਸ ਪਰੇਡ ਵਿੱਚ ਨਿਊਯਾਰਕ ਟਾਈਮਜ਼ ਮੁਤਾਬਕ 70 ਹਜਾਰ ਲੋਕ ਸ਼ਾਮਲ ਹੋਏ ਤੇ ਦੇਖਣ ਲਈ ਆਏ। ਮੈਡੀਸਨ ਐਵੇ ਨਿਊ ਦੇ ਦੋਹੀਂ ਪਾਸੀਂ ਮਾਈਡ ਵਾਕ ਦੇਖਣ ਵਾਲਿਆਂ ਨਾਲ ਤੂੜੇ ਪਏ ਸਨ। ਜਿਹਨਾਂ ਵਿੱਚ ਭਾਰਤੀਆਂ ਤੋਂ ਇਲਾਵਾ ਦੂਸਰੀਆਂ ਕੌਮਾਂ ਅਤੇ ਮਲਕਾਂ ਦੇ ਲੋਕ ਵੀ ਵੱਡੀ ਗਿਣਤੀ ਵਿੱਚ ਸ਼ਾਮਲ ਸਨ। ......ਭਾਰਤੀਆਂ ਦੀ ਮੁੱਖ ਧਾਰਾ ਵਿੱਚ ਪੁਜੀਸ਼ਨ ਇਸ ਗੱਲ ਤੋਂ ਪ੍ਰਗਟ ਹੋ ਰਹੀ ਸੀ ਕਿ ਯੂ.ਐਸ. ਗੌਰਮਿੰਟ ਦੀ ਪ੍ਰਤੀਨਿੱਧਤਾ ਕਰਨ ਲਈ ਰਾਸ਼ਟਰਪਤੀ ਬੁਸ਼ ਦੇ ਪ੍ਰੋਟੋਕੋਲ ਸਕੱਤਰ ਰੇਮੰਡ ਮਾਰਟੀਨਿਜ਼ ਵਿਸ਼ੇਸ਼ ਤੌਰ ਤੇ ਇਸ ਪਰੇਡ ਵਿੱਚ ਸ਼ਾਮਲ ਹੋਣ ਲਈ ਪੁੱਜੇ। ਨਿਊਯਾਰਕ ਦੇ 'ਸ਼ੇਰ-ਏ-ਪੰਜਾਬ' ਦੇ 12 ਸਤੰਬਰ ਦੇ ਪਰਚੇ ਵਿੱਚ ਸ੍ਰ. ਭੂਪਿੰਦਰ ਸਿੰਘ ਭੁਰਜੀ ਦੀ ਰਿਪੋਰਟ ਵੀ ਪ੍ਰਕਾਸ਼ਤ ਕੀਤੀ ਕਿ ਇਸ ਵਾਰ ਇੰਡੀਆ ਡੇ ਪਰੇਡ ਵਿੱਚ ਨਾਮਧਾਰੀ ਸਿੱਖਾਂ ਨੇ ਪਹਿਲੀ ਵਾਰ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਇੱਕ ਸਾਦਾ ਪਰ ਪ੍ਰਭਾਵਸ਼ਾਲੀ Flot ਵੀ ਪਰੇਡ ਵਿੱਚ ਸ਼ਾਮਲ ਕੀਤਾ......।

ਸ੍ਰ. ਗੁਰਸੇਵ ਸਿੰਘ ਭੁਰਜੀ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਕ੍ਰਿਪਾ ਹੈ ਕਿ ਉਨ੍ਹਾਂ ਦੇ ਪਿਤਾ ਸ੍ਰ. ਭੂਪਿੰਦਰ ਸਿੰਘ ਭੁਰਜੀ ਦੀ ਪ੍ਰੇਰਨਾ ਨਾਲ ਭੁਰਜੀ ਜੀ ਦੇ ਕੁੱਝ ਮਿੱਤਰਾਂ ਦੇ ਸਹਿਯੋਗ ਸਦਕਾ ਇਹ ਵੱਡਾ ਕਾਰਜ ਸਿਰੇ ਚੜ੍ਹਿਆ।



- ਪ੍ਰੋ. ਤਾਰਾ ਸਿੰਘ ਅਨਜਾਣ

# ਦੀਵਾਲੀ ਕਿਵੇਂ ਮਨਾਈਏ ?

ਸੰਸਾਰ ਵਿੱਚ ਮਨੁੱਖ ਜੋ ਵੀ ਕੁੱਝ ਕਰਦਾ ਹੈ ਉਸ ਪਿੱਛੇ ਉਸਦੀ ਇੱਛਾ ਖੁਸ਼ੀਆਂ ਪ੍ਰਾਪਤ ਕਰਨ ਦੀ ਲੋੜ ਹੁੰਦੀ ਹੈ। ਜੇ ਕਿਸੇ ਵੇਲੇ ਖੁਸ਼ੀਆਂ ਘੱਟਦੀਆਂ ਨਜ਼ਰ ਆਉਣ ਤਾਂ ਉਸ ਵਾਸਤੇ ਉਚੇਚਾ ਉਦਮ ਕੀਤਾ ਜਾਂਦਾ ਹੈ, ਖਰਚ ਖੇਚਲ ਕੀਤੀ ਜਾਂਦੀ ਹੈ ਅਤੇ ਅਕਾਲ ਪੁਰਖ ਅੱਗੇ ਵੀ ਅਰਦਾਸ ਕੀਤੀ ਜਾਂਦੀ ਹੈ ਕਿ ਉਸ ਉਤੇ ਕਿਰਪਾ ਹੋਵੇ। ਜਦੋਂ ਕਿਰਪਾ ਹੋ ਗਈ ਤਾਂ ਦੀਵਾਲੀ ਹੋ ਗਈ, ਦੀਵੇ ਬਾਲੇ ਗਏ, ਰੋਸ਼ਨੀ ਕੀਤੀ ਗਈ ਅਤੇ ਉਸ ਜਗਮਗ ਕਰਦੇ ਚਾਨਣ ਨੂੰ ਮਾਣਿਆ ਗਿਆ।

ਪੌਰਾਣਿਕ ਹਵਾਲਿਆਂ ਅਨੁਸਾਰ ਦੀਵਾਲੀ ਦਾ ਵੱਖਰਾ, ਉਚੇਚਾ, ਨਿਵੇਕਲਾ ਸਬੰਧ ਉਸ ਦਿਨ ਨਾਲ ਹੈ ਜਿਸ ਦਿਨ ਤ੍ਰੇਤਾ ਦੇ ਭਗਵਾਨ ਰਾਮ ਚੰਦਰ ਜੀ 14 ਬਰਸ ਦਾ ਬਨਵਾਸ ਭੋਗ ਕੇ ਵਾਪਸ ਅਯੁਧਿਆ ਆਏ ਸਨ।

ਕਹਿਣ ਨੂੰ ਇਹ ਬਨਵਾਸ ਹੈ, ਨਹੀਂ ਤਾਂ ਕਿਸੇ ਅਵਤਾਰ ਨੂੰ ਕੌਣ ਕਿਸੇ ਤਰ੍ਹਾਂ ਦਾ ਬਨਵਾਸ ਜਾਣ ਦਾ ਜਾਂ ਕੋਈ ਹੋਰ ਹੁਕਮ ਕਰ ਸਕਦਾ ਹੈ। ਉਸ ਅੱਗੇ ਤਾਂ ਅਰਜ਼ ਕੀਤੀ ਜਾਂਦੀ ਹੈ ਅਤੇ ਇਹ ਬਨਵਾਸ ਆਦਿ ਜਾਣਾ ਉਸਦੇ ਕਿਸੇ ਪਹਿਲੇ ਸੋਚੇ ਸਮਝੇ, ਉਲੀਕੇ ਗਏ ਪ੍ਰੋਗਰਾਮ ਦਾ ਹਿੱਸਾ ਹੁੰਦਾ ਹੈ। ਜਿਸ ਰਾਹੀਂ ਦੁਨੀਆਂ ਨੂੰ ਸਮਝਾਇਆ ਜਾ ਸਕੇ ਕਿ ਮਤਰੇਈ ਮਾਂ ਦਾ ਜ਼ਿੰਦਗੀ ਵਿੱਚ ਕਿਸ ਤਰ੍ਹਾਂ ਦਾ ਹਿੱਸਾ ਹੁੰਦਾ ਹੈ। ਕੋਈ ਮੰਥਰਾ ਵਰਗਾ ਛੋਟੇ ਤੋਂ ਛੋਟਾ ਵਿਅਕਤੀ ਆਪਣੇ ਮਾਲਕ/ਮਾਲਕਨ ਦੇ ਕੰਨਾਂ ਵਿੱਚ ਕਿਸ ਤਰ੍ਹਾਂ ਜ਼ਹਿਰ ਘੋਲ ਕੇ ਸਮੁੱਚਾ ਵਾਤਾਵਰਣ ਨੂੰ ਦੁਖਦਾਈ ਅਤੇ ਜ਼ਹਿਰੀਲਾ ਬਣਾ ਸਕਦਾ ਹੈ ਅਤੇ ਅਵਤਾਰੀ ਪੁਰਸ਼ ਕਿਸ ਤਰ੍ਹਾਂ ਸੰਸਾਰਕ ਦੁੱਖਾਂ ਸੁੱਖਾਂ ਤੋਂ ਨਿਰਲੇਪ ਹੁੰਦੇ ਹਨ। ਉਨ੍ਹਾਂ ਨੇ ਆਦਰਸ਼ ਸਾਬਤ ਕਰਨਾ ਹੁੰਦਾ ਹੈ। ਆਪਣੇ ਪਿਤਾ ਦੀ ਆਗਿਆ ਦਾ ਪਾਲਣ ਕਰਨ ਦਾ ਆਦਰਸ਼। ਉਹ ਆਦਰਸ਼ ਭਾਵੇਂ ਕੁੱਝ ਸਮੇਂ ਵਿੱਚ ਰਾਜ ਤਖਤ 'ਤੇ ਬਹਿਣ ਦੀ ਥਾਂ ਬਨਵਾਸ ਜਾਣ ਦਾ ਹੋਵੇ। ਪਿਤਾ ਦਾ ਹੁਕਮ ਜੇ ਕਿਸੇ ਮਜ਼ਬੂਰੀ ਵਸ ਕੀਤਾ ਗਿਆ ਹੈ ਤਾਂ ਦਸ਼ਰਥ ਵਰਗੇ ਪਿਤਾ ਨੂੰ ਵੀ ਅਸਹਿ ਦੁੱਖ ਪਹੁੰਚਾਉਣ ਵਾਲਾ ਲੱਗੇਗਾ। ਤੇ ਫਿਰ ਭਰਾਵਾਂ ਦਾ ਹਿੱਸਾ 'ਭਰਾ ਭਰਾਵਾਂ ਦੇ ਟੋਡਰ ਕਾਵਾਂ ਦੇ' ਉਹ ਭਰਾ ਵੱਡੇ ਭਰਾ ਦਾ ਪੂਰਾ ਮਾਣ ਸਤਿਕਾਰ ਕਰਦੇ ਹਨ। ਉਹਨਾਂ ਵਿਚੋਂ ਕੋਈ ਇੱਕ ਉਹਨਾਂ ਦਾ ਸਹਾਇਕ ਬਣਕੇ ਬਨਵਾਸ ਨਾਲ ਜਾਂਦਾ ਹੈ। ਕੋਈ ਦੂਸਰਾ ਗੱਦੀ ਤੇ ਬਹਿਣ ਦੀ ਥਾਂ ਸਹੀ ਹੱਕਦਾਰ ਵੱਡੇ ਭਰਾ ਦੀਆਂ ਖੜਾਵਾਂ ਰੱਖਕੇ ਬੜੀ ਨਿਮਰਤਾ ਅਧੀਨਗੀ ਨਾਲ ਰਾਜ ਚਲਾਉਂਦਾ ਹੈ। ਉਹ ਭਾਵੇਂ ਮਾਂ ਨੂੰ ਤਾਂ ਕੁੱਝ ਨਹੀਂ ਆਖ ਸਕਦਾ, ਆਪਣੇ ਕਰਮ ਰਾਹੀਂ ਭਗਵਾਨ ਰਾਮ ਚੰਦਰ ਵਰਗੇ ਅਕਾਲ ਪੁਰਖ ਦੇ ਰੂਪ ਤੇ ਸ਼ਰਧਾ ਅਤੇ ਆਸਥਾ ਕਾਇਮ ਰੱਖਦਾ ਹੈ।

ਭਲਾ ਸੋਚੀਏ, ਜੇ ਦਸ਼ਰਥ ਦੇ ਕਹਿਣ ਨਾਲ ਭਗਵਾਨ ਰਾਮ ਚੰਦਰ ਨੂੰ ਰਾਜ ਤਿਲਕ ਮਿਲ ਜਾਂਦਾ ਤਾਂ ਇਹ ਪੌਰਾਣਿਕ ਕਥਾ ਬਹੁਤ ਸਾਧਾਰਨ ਹੋਣੀ ਸੀ। ਕੀ ਪਤਾ ਨਾ ਦੁਸ਼ਹਿਰਾ ਹੁੰਦਾ ਨਾ ਦੀਵਾਲੀ ਹੁੰਦੀ, ਨਾ ਬਦਬਖਤ ਲੋਕਾਂ ਤੋਂ ਜਨਤਾ ਨੂੰ ਛੁਟਕਾਰਾ ਮਿਲਦਾ, ਨਾ ਸ਼ਰਧਾਵਾਨਾਂ ਦੀ ਸ਼ਰਧਾ ਦਾ ਪਤਾ ਲੱਗਦਾ।

ਸਰੀਯੂ ਨਦੀ ਪਾਰ ਕਰਨਾ ਕਿੰਨੀ ਸਾਧਾਰਨ ਘਟਨਾ ਹੈ ਪਰ ਮੱਲਾਹ ਨੇ ਇਹ ਕਹਿ ਕੇ 'ਮੈਂ ਤੁਹਾਨੂੰ ਏਥੇ ਪਾਰ ਕਰਵਾਇਆ ਹੈ ਤੁਸੀ ਮੈਨੂੰ ਭਵਸਾਗਰ ਤੋਂ ਪਾਰ ਕਰਵਾਉਣ ਦੀ ਕਿਰਪਾ ਕਰਨੀ' ਕਿੰਨੀ ਸ਼ਰਧਾ ਸਤਿਕਾਰ ਦੀ ਭਾਵਨਾ ਪੇਸ਼ ਕਰਦਾ ਹੈ ਤੇ ਇਹ ਅਕਾਲ ਪੁਰਖ ਜਿਹੜਾ ਕਾਰਨ ਵੱਸ ਦੇਹਧਾਰੀ ਬਣਕੇ ਆਇਆ ਹੈ ਆਪਣੇ ਚੋਜ ਕਰੀ ਜਾ ਰਿਹਾ ਹੈ। ਉਹ ਭਜਨ ਬੰਦਗੀ ਕਰਨ ਵਾਲਿਆਂ ਅੰਦਰ ਕੁੰਡਲੀ ਮਾਰੀ ਬੈਠੇ ਹਉਮੈ, ਹੰਕਾਰ ਦੇ ਸੱਪ ਨੂੰ ਕੀ ਉਹਨਾਂ ਤੋਂ ਦੂਰ ਕਰਨਾ ਚਾਹੁੰਦਾ ਹੈ। ਏਸੇ ਕਰਕੇ ਸਰੋਵਰ ਦੇ ਪਾਣੀ ਦੀ ਪਵਿਤਰਤਾ ਲਈ ਸਰੋਵਰ ਵਿੱਚ ਆਪਣੇ ਚਰਨ ਪਾਉਣ ਦੀ ਥਾਂ ਆਪਣੀ ਭਗਤਣੀ ਔਰ ਸਾਧੂਆਂ ਦੁਆਰਾ ਤਿਰਸਕਾਰੀ ਗਈ ਭੀਲਣੀ ਦੇ ਚਰਨ ਪਵਾਉਂਦਾ ਹੈ ਅਤੇ ਇੱਕ ਬਹੁਤ ਵੱਡਾ ਸੰਦੇਸ਼ ਉਸ ਸਾਧੂਆਂ ਦੀ ਮੰਡਲੀ ਰਾਹੀਂ ਨਹੀਂ ਸਗੋਂ ਆਪਣੇ ਭਰਾ ਲਛਮਣ ਰਾਹੀਂ ਵੀ ਦੇਣਾ ਚਾਹੁੰਦਾ ਹੈ ਕਿ ਇਹ ਭੀਲਣੀ ਦੇ ਬੇਰ ਜੂੱਠ ਨਹੀਂ, ਇਹਨਾਂ ਅੰਦਰਲੀ ਭਾਵਨਾ ਦੀ ਕਦਰ ਹੋਣੀ ਚਾਹੀਦੀ ਹੈ।

ਕਿਵੇਂ ਰਾਵਣ ਸੀਤਾ ਨੂੰ ਛਲ ਕੇ ਲੈ ਗਿਆ, ਕਿਵੇਂ ਬਾਲੀ ਛੋਟੇ ਭਰਾ ਸੁਗ੍ਰੀਵ ਦੀ ਇਸਤਰੀ ਤਾਰਾ ਨੂੰ ਜ਼ੋਰ ਜਬਰਦਸਤੀ ਆਪਣੇ ਘਰ ਵਾੜੀ ਬੈਠਾ ਸੀ, ਕਿਵੇਂ ਇੱਕ ਇਸਤਰੀ ਨੂੰ ਜਿਹੜੀ ਕਿ ਜਗਤ ਮਾਤਾ ਸੀਤਾ ਸੀ, ਚੁੱਕ ਕੇ ਲਿਜਾਣ ਵਾਲੇ ਖਿਲਾਫ ਜਟਾਯੂ ਵਰਗਾ ਪੰਛੀ ਵੀ ਲੜ ਸਕਦਾ ਹੈ ਕਿਉਂਕਿ ਇਹ ਇਕ ਇਸਤਰੀ ਨਾਲ ਧੱਕਾ ਸੀ, ਉਸਨੂੰ ਅਪਮਾਨਤ ਕਰਨ ਦੇ ਤੁੱਲ ਸੀ। ਉਸ ਨਾਲ ਅਨਿਆਂ ਸੀ ਅਤੇ ਕਿਸੇ ਵੀ ਅਨਿਆਂ ਖਿਲਾਫ ਛੋਟਾ ਹੋਣ ਦੇ ਬਾਵਜੂਦ ਡੱਟ ਜਾਣ ਦਾ ਸੰਦੇਸ਼ ਤਾਂ ਮਿਲਦਾ ਹੀ ਹੈ। ਫਿਰ ਲੰਕਾ ਦੀ ਫਤਹਿ ਭਗਵਾਨ ਰਾਮ ਚੰਦਰ ਜੀ ਨੇ ਦੂਜੇ ਦੇ ਰਾਜ ਤੇ ਕਬਜ਼ਾ ਕਰਨ ਲਈ ਨਹੀਂ ਕੀਤੀ, ਦੂਜੇ ਦੇ ਰਾਜ ਨੂੰ ਆਪਣੇ ਅਧੀਨ ਕਰਕੇ ਉਸਦਾ ਸੁੱਖ ਆਪ ਨਹੀਂ ਭੋਗਿਆ। ਆਪ ਹਉਮੈ ਹੰਕਾਰ ਨੂੰ ਪੱਠੇ ਨਹੀਂ ਪਾਏ ਸਗੋਂ ਅਨਿਆਈ, ਕਠੋਰ, ਜ਼ਿੱਦੀ ਅਤੇ ਲੋਕਾਂ ਲਈ ਮੁਸੀਬਤਾਂ ਖੜ੍ਹੀਆਂ ਕਰਨ ਵਾਲੇ ਰਾਜੇ ਨੂੰ ਮਾਰ ਕੇ ਰਾਜ ਨਿਆਂਕਾਰੀ ਅਤੇ ਧਰਮੀ ਪੁਰਸ਼ ਭਵੀਸ਼ਨ ਨੂੰ ਦਿੱਤਾ।

ਭਗਵਾਨ ਰਾਮ ਨੇ ਆਪ ਜੀ ਦੇ ਰਾਹ 'ਤੇ ਅੱਖੀਆਂ ਵਿਛਾਈ ਬੈਠੀਆਂ ਅਯੁਧਿਆ ਦੀਆਂ ਹਸਤੀਆਂ ਨੂੰ ਹੀ ਦਰਸ਼ਨ ਨਹੀਂ ਦਿੱਤੇ ਸਗੋਂ ਜਨ ਸਾਧਾਰਨ ਨੂੰ ਵੀ ਦਰਸ਼ਨ ਦਿੱਤੇ ਅਤੇ ਜਿਹੜਾ ਉਹਨਾਂ ਪ੍ਰਤੀ ਆਦਰ ਮਾਣ, ਸ਼ਰਧਾ ਸਤਿਕਾਰ ਅਯੁਧਿਆ ਦੇ ਜਨ ਸਾਧਾਰਨ ਵਸਨੀਕਾਂ ਨੇ ਪ੍ਰਗਟ ਕੀਤਾ, ਉਹ ਹਰ ਘਰ ਦੇ ਬਨੇਰੇ ਉਤੇ, ਆਲਿਆਂ ਵਿੱਚ, ਡਿਓਢੀਆਂ ਵਿੱਚ, ਥੜ੍ਹਿਆਂ ਉਤੇ, ਖੂਹਾਂ ਉਤੇ, ਧਾਰਮਕ ਸਥਾਨਾਂ ਵਿੱਚ ਦੀਵੇ ਜਗਾ ਕੇ ਪ੍ਰਗਟ ਕੀਤਾ।

ਦੀਵਾਲੀ ਦਾ ਸਬੰਧ ਦੇਵ ਬਿਰਤੀਆਂ ਨਾਲ ਹੈ। ਇਹ ਦੇਵਾਲੀ, ਦੀਵਾਲੀ ਦੀਵਿਆਂ ਵਾਲੀ ਹੁੰਦੀ ਹੈ। ਇਹ ਕਦੀ ਵੀ ਜੁਆਰੀਆਂ ਵਾਲੀ ਨਹੀਂ ਹੋ ਸਕਦੀ, ਨਾ ਹੀ ਸ਼ਰਾਬੀਆਂ ਵਾਲੀ ਹੋਣੀ ਚਾਹੀਦੀ ਹੈ ਅਤੇ ਨਾ ਹੀ ਕੋਈ ਹੋਰ ਆਪਣਾ ਸਿਰ ਨੀਵਾਂ ਕਰਨ ਵਾਲੀ। ਅਸਲ ਵਿੱਚ ਲੋੜ ਤਾਂ ਆਪਣੇ ਅੰਦਰਲੀ ਸਤੋਗੁਣੀ ਬਿਰਤੀ ਨੂੰ ਉਜਾਗਰ ਕਰਨ ਦੀ ਹੈ, ਪਰ ਅਸੀਂ ਕਈ ਵਾਰ ਰਜੋਗੁਣੀ, ਤਮੋਗੁਣੀ ਹੋ ਜਾਂਦੇ ਹਾਂ ਤੇ ਇਹ ਕ੍ਰੋਧ ਦੀ

ਅਗਨੀ, ਲੋਭ ਦਾ ਸੋਕ ਸਾਨੂੰ ਹੀ ਸਾੜਦਾ ਹੈ। ਘਰੋਂ ਨਿਕਲਦੇ ਤਾਂ ਦੀਵਾਲੀ ਮਨਾਉਣ ਹਾਂ ਪਰ ਜਿਸ ਤਰ੍ਹਾਂ ਦੇ ਰੰਗ ਤਮਾਸ਼ਿਆਂ ਵਿੱਚ ਐਸ਼ੋ ਇਸ਼ਰਤ ਵਿੱਚ ਫੱਸ ਜਾਈਦਾ ਹੈ ਉਸ ਤੋਂ ਇਵੇਂ ਲੱਗਦਾ ਹੈ ਜਿਵੇਂ ਦੀਵਾਲੀ ਵਿੱਚ ਨਾ ਕੇਵਲ ਦੀਵੇ ਬਾਲੇ ਜਾਂਦੇ ਹਨ ਸਗੋਂ ਲੱਗਦਾ ਹੈ ਕਿ ਦੀਵਾਲਾ ਕੱਢਿਆ ਜਾਂਦਾ ਹੈ। ਚਾਹੁੰਦੇ ਤਾਂ ਅਸੀਂ ਇਹ ਹਾਂ ਕਿ ਸਾਡੇ ਗ੍ਰਹਿ ਵਿਖੇ ਲਛਮੀ ਪ੍ਰਵੇਸ਼ ਕਰੇ ਇਸ ਵਾਸਤੇ ਅਸੀਂ ਬੂਹੇ ਖੁਲ੍ਹੇ ਰੱਖਦੇ ਹਾਂ, ਮਾਤਾ ਲਛਮੀ ਦੀ ਪੂਜਾ ਕਰਦੇ ਹਾਂ ਪਰ ਅਸੀਂ ਖੁਲ੍ਹੇ ਬੂਹੇ ਰਾਹੀਂ ਸੱਦਾ ਕਿਸਨੂੰ ਦਿੰਦੇ ਹਾਂ ? ਗਰਦੋ ਗੁਬਾਰ ਨੂੰ ? ਜ਼ਹਿਰੀਲੇ ਧੂੰਏ ਨੂੰ ? ਅਤੇ ਬੰਬ ਪਟਾਕਿਆਂ ਦੀ ਸੜਾਂਦ ਨੂੰ, ਗਰਮੀ ਨੂੰ ਜੋ ਕਿ ਸਾਡੇ ਘਰ ਦਾ ਵਾਤਾਵਰਣ ਹੀ ਖਰਾਬ ਨਹੀਂ ਕਰਦਾ ਬਲਕਿ ਆਲੇ-ਦੁਆਲੇ ਦਾ ਵੀ ਖਰਾਬ ਕਰਦਾ ਹੈ ਤੇ ਹਲਵਾਈਆਂ ਦੀਆਂ ਦੁਕਾਨਾਂ 'ਤੇ ਦੇਰ ਦੀ ਬਣੀ ਹੋਈ ਕਈ ਤਰ੍ਹਾਂ ਦੀ ਮਿਲਾਵਟ ਵਾਲੀ, ਮੱਖੀਆਂ ਰਾਹੀਂ ਰਸਨੀ ਲਾਈ ਸਾਡੇ ਪੇਟ ਵਿੱਚ ਪ੍ਰਵੇਸ਼ ਕਰਦਾ ਹੈ, ਜ਼ਿੰਦਗੀ ਲਈ ਅਣਚਾਹਿਆ ਅਤੇ ਹਾਨੀਕਾਰਕ ਤੱਤ।

ਅਸੀਂ ਜੋ ਇਸ ਮਨਮਰਜੀ ਨਾਲ ਦੀਵਾਲੀ ਮਨਾਉਣ ਤੋਂ ਪਰਹੇਜ਼ ਕਰੀਏ ਤਾਂ ਅਸੀਂ ਸੁੱਖੀ ਹੋਵਾਂਗੇ। ਪਰਹੇਜ਼ ਕਰਨ ਲਈ ਹੁਕਮ ਮੰਨਣ ਅਤੇ ਦ੍ਰਿੜ੍ਹਤਾ ਰੱਖਣ ਦੀ ਲੋੜ ਹੁੰਦੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਮੁੱਚੇ ਨਾਮਧਾਰੀ ਜਗਤ ਲਈ ਹੁਕਮ ਹੈ ਕਿ ਦੀਵਾਲੀ ਵਿੱਚ ਪਟਾਕੇ ਚਲਾ ਕੇ ਜ਼ਹਿਰੀਲਾ ਧੂੰਆਂ ਅਤੇ ਪ੍ਰਦੂਸ਼ਣ ਪੈਦਾ ਕਰਕੇ ਜਿਸ ਗ੍ਰਹਿ ਦੇ ਉਤੇ ਅਸੀਂ ਰਹਿੰਦੇ ਹਾਂ, ਧਰਤੀ ਗ੍ਰਹਿ, ਉਸਨੂੰ ਪ੍ਰਦੂਸ਼ਤ ਨਾ ਕੀਤਾ ਜਾਵੇ। ਸਗੋਂ ਭਜਨ ਬੰਦਗੀ ਕਰਕੇ, ਨਾਮ ਸਿਮਰਨ ਕਰਕੇ ਉਸ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਜਾਵੇ ਜਿਸ ਨੇ ਸਾਡੇ ਲਈ ਇਹ ਰੰਗ ਬਿਰੰਗੀ ਜੀਵਾਂ, ਬਨਸਪਤੀਆਂ ਵਰਗੀ ਹੁਸੀਨ ਧਰਤੀ ਬਣਾਈ ਹੈ ਅਤੇ ਸਾਨੂੰ ਕੰਚਨ ਵਰਗੀ ਦੇਹ ਦਿੱਤੀ ਹੈ । ਇਹ ਦੇਹੀ ਜਿਸਨੂੰ ਪ੍ਰਾਪਤ ਕਰਨ ਲਈ ਦੇਵੀ ਦੇਵਤੇ ਵੀ ਸਿਮਰਨ ਕਰਦੇ ਹਨ।

ਸੋ ਦੀਵਾਲੀ ਖੁਸ਼ੀਆਂ ਸੁਖਾਂ ਵਿੱਚ ਵਾਧਾ ਕਰਨ ਵਾਸਤੇ ਸਤਿਗੁਰੂ ਜੀ ਦੇ ਹੁਕਮ ਨੂੰ ਮੰਨ ਕੇ ਹੀ ਮਨਾਈ ਜਾਏ ਨਾ ਕਿ ਆਪਣੀ ਮਨਮਰਜ਼ੀ ਕਰਕੇ ਤੇ ਆਪਣਾ ਤੇ ਦੂਸਰਿਆਂ ਦਾ ਨੁਕਸਾਨ ਕਰਕੇ।

# ਧਾਰਮਕ ਸੰਸਥਾਵਾਂ, ਚਿੰਤਕ ਤੇ ਬੁੱਧੀਜੀਵੀ ਇੱਕ ਮੰਚ ਤੋਂ ਆਵਾਜ਼ ਉਠਾਉਣ – ਠਾਕੁਰ ਉਦੈ ਸਿੰਘ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਵਲੋਂ ਨਾਮਧਾਰੀ ਲਹਿਰ 'ਤੇ ਕਰਵਾਏ ਗਏ ਰਾਸ਼ਟਰੀ ਸੈਮੀਨਾਰ ਵਿੱਚ ਵਿਦਵਾਨਾ ਨੇ ਇਸ ਗੱਲ ਤੇ ਜੋਰ ਦਿੱਤਾ ਕਿ ਲਹਿਰ ਦੇ ਵੱਖ ਵੱਖ ਪੱਖਾਂ ਦੇ ਡੂੰਘੇ ਅਧਿਐਨ ਦੇ ਨਾਲ ਨਾਲ ਲਹਿਰ ਦੇ ਬੁਨਿਆਦੀ ਯੋਗਦਾਨ ਦਾ ਅਧਿਐਨ ਵੀ ਯਕੀਨੀ ਬਣਾਇਆ ਜਾਣਾ ਚਾਹੀਦਾ ਹੈ। ਉਨ੍ਹਾਂ ਇਹ ਵੀ ਕਿਹਾ ਕਿ ਨਾਮਧਾਰੀ ਲਹਿਰ ਦਾ ਸਮਾਜਕ ਕੁਰੀਤੀਆਂ ਨੂੰ ਦੂਰ ਕਰਨ ਲਈ ਵਿਸ਼ੇਸ਼ ਯੋਗਦਾਨ ਰਿਹਾ ਹੈ। ਇਸ ਲਈ ਲੋੜ ਹੈ ਕਿ ਅੱਜ ਸਾਰੇ ਧਾਰਮਕ ਫਿਰਕੇ ਇੱਕ ਮੰਚ 'ਤੇ ਇੱਕਠੇ ਹੋ ਕੇ ਕੁਰੀਤੀਆਂ ਨੂੰ ਦੂਰ ਕਰਨ ਲਈ ਅੱਗੇ ਆਉਣ।

ਸੈਮੀਨਾਰ ਦੀ ਪ੍ਰਧਾਨਗੀ ਵਾਈਸ ਚਾਂਸਲਰ ਡਾ. ਜੈ ਰੂਪ ਸਿੰਘ ਨੇ ਕੀਤੀ। ਜਦੋਂ ਕਿ ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ ਦੇ ਡਾਇਰੈਕਟਰ ਡਾ. ਮਹਿੰਦਰ ਸਿੰਘ ਨੇ ਮੁੱਖ ਭਾਸ਼ਣ ਦਿੱਤਾ। ਨਾਮਧਾਰੀ ਸੀਡਜ਼ ਕਾਰਪੋਰੇਸ਼ਨ ਬੰਗਲੌਰ ਦੇ ਮੈਨੇਜਿੰਗ ਡਾਇਰੈਕਟਰ ਠਾਕੁਰ ਉਦੈ ਸਿੰਘ ਸੈਮੀਨਾਰ ਦੇ ਮੁੱਖ ਮਹਿਮਾਨ ਸਨ। ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਪ੍ਰੋਫੈਸਰ ਜੋਗਿੰਦਰ ਸਿੰਘ ਨੇ ਮੁੱਖ ਮਹਿਮਾਨ, ਭਾਗ ਲੈਣ ਵਾਲੇ ਵਿਦਵਾਨਾਂ, ਸਰੋਤਿਆਂ ਨੂੰ ਜੀ ਆਇਆਂ ਆਖਿਆ ਅਤੇ ਸੈਮੀਨਾਰ ਦੇ ਵਿਸ਼ੇ ਬਾਰੇ ਵਿਸਥਾਰ ਵਿੱਚ ਜਾਣਕਾਰੀ ਦਿੱਤੀ।

ਪ੍ਰਧਾਨ ਨਾਮਧਾਰੀ ਦਰਬਾਰ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸੰਤ ਸੁਰਿੰਦਰ ਸਿੰਘ ਅਤੇ ਸੰਤ ਜਗਦੀਸ਼ ਸਿੰਘ ਵਰਿਆਮ ਨੇ ਸੈਮੀਨਾਰ ਦੇ ਵੱਖ ਵੱਖ ਸੈਸ਼ਨਾਂ ਦੀ ਪ੍ਰਧਾਨਗੀ ਕੀਤੀ। ਦੋ ਦਰਜਨ ਵਿਦਵਾਨਾਂ ਅਤੇ ਇਤਿਹਾਸਕਾਰਾਂ ਨੇ ਇਸ ਰਾਸ਼ਟਰੀ ਸੈਮੀਨਾਰ ਵਿੱਚ ਕੂਕਾ ਲਹਿਰ ਅਤੇ 1857 ਦੀ ਬਗਾਵਤ ਕੂਕਾ ਲਹਿਰ ਦੌਰਾਨ ਪੰਜਾਬ ਦੀ ਕਿਰਸਾਨੀ ਦੀ ਭੂਮਿਕਾ, 19ਵੀਂ ਸਦੀ ਵਿੱਚ ਕੂਕਾ ਲਹਿਰ ਦੇ ਅਰੰਭ ਵੇਲੇ ਨਾਮਧਾਰੀ ਪੈਰੋਕਾਰਾਂ ਦਾ ਸਮਾਜਕ ਪਿਛੋਕੜ ਅਤੇ ਨਾਮਧਾਰੀ ਮਿਸ਼ਨ ਨੂੰ ਹਰਮਨ ਪਿਆਰਾ ਬਣਾਉਣ ਵਿੱਚ ਨਾਮਧਾਰੀ ਸੰਤਾਂ, ਮਹੰਤਾਂ ਅਤੇ ਬਾਬਿਆਂ ਦੀ ਭੂਮਿਕਾ ਬਾਰੇ ਪਰਚੇ ਪੇਸ਼ ਕੀਤੇ।

ਮੁੱਖ ਭਾਸ਼ਣ ਵਿੱਚ ਡਾ. ਮਹਿੰਦਰ ਸਿੰਘ ਨੇ ਕਿਹਾ ਕਿ ਅਕਾਦਮਿਕ ਅਤੇ ਪ੍ਰਚਲਤ ਇਤਿਹਾਸ ਦੇ ਫਰਕ ਨੂੰ ਸਮਝਣ ਦੀ ਬਹੁਤ ਜਰੂਰਤ ਹੈ। ਇਸ ਫਰਕ ਨੂੰ ਸਮਝਾਉਣ ਲਈ ਉਨ੍ਹਾਂ ਨੇ 1857 ਦੀ ਆਜ਼ਾਦੀ ਦੀ ਪਹਿਲੀ ਲੜਾਈ ਅਤੇ ਇਸ ਵਿੱਚ ਸਿੱਖਾਂ ਦੀ ਭੂਮਿਕਾ, ਨਾਮਿਲਵਰਤਨ ਲਹਿਰ ਆਦਿ ਦਾ ਵਿਸਥਾਰ ਪੂਰਵਕ ਜ਼ਿਕਰ ਕੀਤਾ। ਉਨ੍ਹਾਂ ਆਪਣੇ ਭਾਸ਼ਣ ਵਿੱਚ ਅਕਾਦਮਿਕ ਇਤਿਹਾਸਕਾਰਾਂ ਨੂੰ ਵੰਗਾਰਨ ਵਾਲੇ ਕਈ ਔਖੇ ਸਵਾਲ ਵੀ ਖੜ੍ਹੇ ਕੀਤੇ। ਉਨ੍ਹਾਂ ਕਿਹਾ ਕਿ ਵੱਖ ਵੱਖ ਰਾਜਸੀ ਪਾਰਟੀਆਂ ਘੱਟੋ ਘੱਟ ਸਾਂਝੇ ਪ੍ਰੋਗਰਾਮਾਂ ਲਈ ਇੱਕ ਮੰਚ 'ਤੇ ਇੱਕਠੀਆਂ ਹੋ ਸਕਦੀਆਂ ਹਨ ਤਾਂ ਧਾਰਮਕ ਫਿਰਕੇ ਸਾਂਝੇ ਕਾਰਜਾਂ ਲਈ ਇੱਕ ਪਲੇਟਫਾਰਮ 'ਤੇ ਇੱਕਠੇ ਕਿਉਂ ਨਹੀਂ ਹੁੰਦੇ। ਉਨ੍ਹਾਂ ਨਸ਼ਿਆਂ ਤੋਂ ਮੁਕਤੀ, ਭਰੂਣ ਹੱਤਿਆ ਅਤੇ ਦਾਜ ਵਰਗੀ ਕੁਰੀਤੀਆਂ ਨੂੰ ਇੱਕਠੇ ਖਤਮ ਕਰਨ ਲਈ ਇੱਕ ਪਲੇਟ ਫਾਰਮ 'ਤੇ ਇੱਕਠੇ ਹੋਣ ਲਈ ਵੀ ਕਿਹਾ।

ਠਾਕੁਰ ਉਦੈ ਸਿੰਘ ਨੇ ਕਿਹਾ ਕਿ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਧਰਮਾਂ ਦਾ ਸਤਿਕਾਰ ਕਰਨ ਦੀ ਸਿੱਖਿਆ ਦਿੱਤੀ। ਨਾਮਧਾਰੀ ਸਿੱਖਾਂ ਲਈ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਓਨਾ ਹੀ ਸਤਿਕਾਰ ਹੈ ਜਿੰਨਾ ਦੂਸਰੇ ਸਿੱਖਾਂ ਲਈ ਹੈ। ਉਨ੍ਹਾਂ ਕਿਹਾ ਕਿ ਗੁਰੂ ਰਾਮ ਸਿੰਘ ਜੀ ਨੇ ਵੀ ਸਮਾਜਕ ਕੁਰੀਤੀਆਂ ਪ੍ਰਤੀ ਆਵਾਜ਼ ਬੁਲੰਦ ਕੀਤੀ ਸੀ, ਜਿਸ ਨੂੰ ਅੱਜ ਵੀ ਉਸੇ ਭਾਵਨਾ ਨਾਲ ਪ੍ਰਚਾਰਨ ਦੀ ਲੋੜ ਹੈ। ਉਨ੍ਹਾਂ ਇਹ ਵੀ ਕਿਹਾ ਕਿ ਨਾਮਧਾਰੀ ਭਾਈਚਾਰਾ ਨਸ਼ਿਆਂ, ਭਰੂਣ ਹੱਤਿਆਵਾਂ ਅਤੇ ਦਾਜ ਵਰਗੀਆਂ ਕੁਰੀਤੀਆਂ ਤੋਂ ਮੁਕਤ ਹੋ ਕੇ ਆਪਣਾ ਸਮਾਜਕ ਸੰਤੁਲਨ ਬਣਾਈ ਬੈਠਾ ਹੈ। ਉਨ੍ਹਾਂ ਕਿਹਾ ਅੱਜ ਲੋੜ ਹੈ ਕਿ ਸਾਰੀਆਂ ਧਾਰਮਕ ਸੰਸਥਾਵਾਂ, ਚਿੰਤਕ ਤੇ ਬੁੱਧੀਜੀਵੀ ਇੱਕਠੇ ਹੋ ਕੇ ਸਮਾਜਕ ਕੁਰੀਤੀਆਂ ਨੂੰ ਦੂਰ ਕਰਨ ਲਈ ਸਾਂਝੀ ਲਹਿਰ ਸ਼ੁਰੂ ਕਰਨ।

- ਹਰਕਰਮਜੀਤ ਸਿੰਘ ਢਿੱਲੋਂ

# ਗੁਰਮਤਿ ਦੇ ਮੋਢੀ ਪ੍ਰਚਾਰਕ ਬਾਬਾ ਸ੍ਰੀਚੰਦ ਜੀ

ਸਿੱਖ ਧਰਮ ਦੀਆਂ ਵੱਖ ਵੱਖ ਸੰਪ੍ਰਦਾਵਾਂ ਵਿਚੋਂ ਉਦਾਸੀਨ ਸੰਪ੍ਰਦਾਇ ਇਕ ਅਹਿਮ ਸੰਪ੍ਰਦਾਇ ਹੈ। ਇਸ ਸੰਪ੍ਰਦਾਇ ਦੇ ਸੰਸਥਾਪਕ ਬਾਬਾ ਸ੍ਰੀਚੰਦ ਜੀ ਦਾ ਆਗਮਨ ਪੁਰਬ ਸਿੱਖ ਸੰਗਤਾਂ ਵਲੋਂ ਉਦਾਸੀ ਡੇਰਿਆਂ ਅਤੇ ਬਾਬਾ ਜੀ ਦੇ ਨਾਮ 'ਤੇ ਸਥਾਪਤ ਗੁਰਦੁਆਰਿਆਂ ਵਿੱਚ ਹੀ ਹਰ ਸਾਲ ਭਾਦਰੋਂ ਸੁਦੀ ਨੌਮੀ ਵਾਲੇ ਦਿਨ ਬੜੀ ਸ਼ਰਧਾ ਅਤੇ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਜਗਤ ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਹੋਣ ਦਾ ਜਿੱਥੇ ਆਪ ਨੂੰ ਮਾਣ ਹੈ ਉਥੇ ਨਾਲ ਗੁਰਮਤਿ ਦੇ ਮੋਢੀ ਪ੍ਰਚਾਰਕ ਹੋਣ ਦਾ ਸਿਹਰਾ ਵੀ ਆਪ ਜੀ ਦੇ ਸਿਰ ਹੀ ਬੱਝਦਾ ਹੈ। ਮਹਾਨਕੋਸ਼ ਦੇ ਕਰਤਾ ਭਾਈ ਕਾਹਨ ਸਿੰਘ ਨਾਭਾ ਅਨੁਸਾਰ ਬਾਬਾ ਸ੍ਰੀਚੰਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਜੋ ਭਾਦੋਂ ਸੁਦੀ ਸੰਮਤ 1449 ਨੂੰ ਮਾਤਾ ਸੁਲੱਖਣੀ ਤੋਂ ਸੁਲਤਾਨਪੁਰ ਵਿੱਚ ਜਨਮੇ। ਇਹ ਉਦਾਸੀ ਮੱਤ ਦੇ ਪ੍ਰਚਾਰਕ, ਮਹਾਨ ਸਿੱਧ ਪੁਰਖ ਹੋਏ ਹਨ। ਆਪ ਦਾ ਨਿਵਾਸ ਬਾਰਠ ਪਿੰਡ ਵਿੱਚ ਸੀ ਜੋ ਦੇਹਰਾ ਨਾਨਕ ਤੋਂ 19 ਕੋਹ ਈਸਾਨ ਕੋਣ ਹੈ। ਯੋਗੀ ਰਾਜ ਸ੍ਰੀ ਚੰਦ ਜੀ ਨੇ ਸ਼ਾਦੀ ਨਹੀਂ ਕਰਾਈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਰਮ ਦਾ ਪ੍ਰਚਾਰ ਦੇਸ਼ ਦੇਸ਼ਾਂਤਰਾਂ ਵਿੱਚ ਕਰਨ ਲਈ ਆਪ ਨੇ ਬਾਬਾ ਗੁਰਦਿੱਤਾ ਜੀ ਨੂੰ ਚੇਲਾ ਕੀਤਾ। ਜਿਨ੍ਹਾਂ ਨੇ ਅਨੇਕ ਗੁਰਸਿੱਖਾਂ ਨੂੰ ਉਦਾਸੀ ਲਿਬਾਸ ਵਿੱਚ ਕਈ ਇਲਾਕਿਆਂ ਵਿੱਚ ਭੇਜ ਕੇ 'ਸਤਿਨਾਮ' ਦਾ ਪ੍ਰਚਾਰ ਕੀਤਾ।

ਬਾਬਾ ਸ੍ਰੀਚੰਦ ਜੀ ਮੁੱਢ ਤੋਂ ਹੀ ਵਿਰਕਤ ਸੁਭਾਅ ਦੇ ਧਾਰਨੀ ਸਨ। ਜਦੋਂ ਕਿ ਉਨ੍ਹਾਂ ਦੇ ਛੋਟੇ ਭਰਾ ਬਾਬਾ ਲੱਖਮੀ ਦਾਸ ਜੀ ਦਾ ਜੀਵਨ ਸ਼ਾਹੀ ਠਾਠ-ਬਾਠ ਨਾਲ ਗੁਜਰਿਆ। ਗਿਆਨੀ ਈਸ਼ਰ ਸਿੰਘ ਨਾਂਗ ਰਚਿਤ ਇਤਿਹਾਸ ਬਾਬਾ ਸ੍ਰੀਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ ਵਿੱਚ ਬਾਬਾ ਜੀ ਬਾਰੇ ਇਉਂ ਲਿਖਦੇ ਹਨ : ਬਾਬਾ ਸ੍ਰੀਚੰਦ ਜੀ ਦੇ ਅਵਤਾਰ ਲੈਣ ਸਮੇਂ ਮਾਤਾ ਸੁਲੱਖਣੀ ਜੀ ਨੂੰ ਇਸ ਤਰ੍ਹਾਂ ਦੇ ਰੂਪ ਵਿੱਚ ਦਰਸ਼ਨ ਦਿੱਤਾ ਹੈ।

ਅਸਚਰਜ, ਭੇਖ ਸ਼ਿਵ ਰੂਪ ਸੁਹਾਇਆ।
ਪਾਹਨ ਪਾਦ ਤ੍ਰਿਸੂਲ ਡੰਮਰਾਇਆ।
ਦੇਖ ਸ਼ਿਵ ਰੂਪ ਮਾਤਾ ਮੁਸਕਰਾਈ
ਜਨਮੇ ਪ੍ਰੇਮ ਹੀਯੇ ਸੁਖਦਾਈ।

ਇਸ ਦਰਸਨ ਨੂੰ ਵੇਖ ਕੇ ਮਾਤਾ ਸੁਲੱਖਣੀ ਜੀ ਡਰੇ ਨਹੀਂ ਤੇ ਨਾ ਹੀ ਕਿਸੇ ਗੱਲ ਦੀ ਚਿੰਤਾ ਕੀਤੀ। ਸੋ ਦਰਸ਼ਨ ਕਰਕੇ ਮਾਤਾ ਜੀ ਮੁਸਕਰਾ ਕੇ ਕਹਿਣ ਲੱਗੇ।

ਹੇ ਪੁੱਤਰ ਹੁਣ ਰੂਪ ਛੁਪਾਓ।
ਇਹ ਸਰੂਪ ਅਪਨਾ ਪਲਟਾਓ।
ਸਭ ਹੀ ਗਹਿਣਾ ਦੇਹੋ ਫਿਰਾਇ
ਬਾਲਕ ਰੂਪ ਅਬ ਲੇਹ ਪਲਟਾਇ।

ਜਿਸ ਜਗ੍ਹਾ ਪਰ ਮਹਾਰਾਜ ਸ੍ਰੀਚੰਦ ਜੀ ਤੇ ਬਾਬਾ ਲੱਖਮੀ ਚੰਦ ਜੀ ਦਾ ਅਵਤਾਰ ਹੋਇਆ ਹੈ। ਸੁਲਤਾਨਪੁਰ ਲੋਧੀ ਜਿਲਾ ਕਪੂਰਥਲਾ ਵਿੱਚ ਉਸ ਜਗ੍ਹਾ 'ਤੇ ਗੁਰਦੁਆਰਾ ਗੁਰੂ ਕਾ ਬਾਗ ਮੌਜੂਦ ਹੈ। ਕੁੱਝ ਇਹੋ ਜਿਹੇ ਹੀ ਵਿਚਾਰ ਸ੍ਰੀ ਐਮ. ਕੇ ਮੁਨਸ਼ੀ ਸਾਬਕਾ ਗਵਰਨਰ ਯੂ.ਪੀ ਨੇ ਆਪਣੀ ਪੁਸਤਕ 'ਦੀ ਲਾਈਫ ਆਫ ਬਾਬਾ ਸ੍ਰੀਚੰਦ ਸਾਹਿਬ' ਵਿੱਚ ਜ਼ਾਹਰ ਕੀਤੇ ਹਨ...ਕਿ ਬਾਬਾ ਸ੍ਰੀਚੰਦ ਜੀ ਦੇ ਜਨਮ ਸਮੇਂ ਜੋਤਸ਼ੀਆਂ ਨੇ ਆਪ ਦੇ ਭਵਿੱਖਤ ਨੂੰ ਬੜਾ ਮਹਾਨ ਪ੍ਰਗਟ ਕੀਤਾ ਅਤੇ ਅਕਲਮੰਦ ਲੋਕਾਂ ਨੇ ਜਾਣਿਆ ਕਿ ਭਗਵਾਨ ਸ਼ੰਕਰ ਆਏ ਹਨ।

ਇਸ ਪ੍ਰਥਾਇ ਕਲਿਆਣ ਦਾਸ ਉਦਾਸੀ ਕਰਤਾ 'ਸੱਚੀ ਖੋਜ' ਵਿੱਚ ਲਿਖਦੇ ਹਨ ਕਿ ਮਹਾਰਾਜ ਸ੍ਰੀਚੰਦ ਜੀ ਨੇ ਅਵਤਾਰ ਲੈਣ ਵੇਲੇ ਮਾਤਾ ਸੁਲੱਖਣੀ ਜੀ ਨੂੰ ਸ਼ਿਵ ਰੂਪ ਵਿੱਚ ਦਰਸ਼ਨ ਦਿੱਤੇ ਸਨ। ਉਹ ਹੋਰ ਅੱਗੇ ਲਿਖਦੇ ਹਨ ਕਿ ਬਾਬਾ ਸ੍ਰੀਚੰਦ ਜੀ ਦਾ ਬਾਲਪਣ ਭੂਆ ਬੇਬੇ ਨਾਨਕੀ ਜੀ ਦੀ ਦੇਖਰੇਖ ਵਿੱਚ ਸੁਲਤਾਨਪੁਰ ਲੋਧੀ ਵਿਖੇ ਗੁਜਰਿਆ। ਇਸ ਤੋਂ ਪਿਛੋਂ ਦੱਸਿਆ ਜਾਂਦਾ ਹੈ ਕਿ ਪਹਿਲਾਂ ਬਾਰਠ ਨੇੜੇ ਪਿੰਡ ਖੱਬੇ ਕੋਲ ਆ ਕੇ ਇੱਕ ਬੋਹੜ ਥੱਲੇ ਡੇਰਾ ਕਰ ਲਿਆ। ਮੌਜੂਦਾ ਸਮੇਂ ਵਿੱਚ ਵੀ ਉਹ ਬੋਹੜ ਦਾ ਦਰਖਤ ਦੂਰ ਤੱਕ ਫੈਲਿਆ ਹੋਇਆ ਹੈ ਅਤੇ ਸ਼ਕਲ ਤੋਂ ਬਹੁਤ ਪੁਰਾਣਾ ਜਾਪਦਾ ਹੈ। ਇਹ ਵੀ ਲਿਖਿਆ ਮਿਲਦਾ ਹੈ ਕਿ ਜਦੋਂ ਗੁਰੂ ਅਮਰਦਾਸ ਜੀ ਗੁਰਗੱਦੀ ਤੇ ਬਿਰਾਜਮਾਨ ਹੋਣ ਪਿੱਛੋਂ ਤੀਰਥ ਯਾਤਰਾ ਵਾਸਤੇ ਚੱਲ ਪਏ ਤਾਂ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਗੁਰਦੁਆਰਾ ਕਰਤਾਰ ਪੁਰ ਜਾ ਕੇ ਦਰਸ਼ਨ ਕੀਤੇ ਅਤੇ ਫਿਰ ਬਾਬਾ ਸ੍ਰੀਚੰਦ ਜੀ ਦੇ ਦਰਸ਼ਨਾਂ ਲਈ ਬਾਰਠ ਚਲੇ ਗਏ। ਬਾਰਠ ਵਿਖੇ ਹੀ ਗੁਰੂ ਸਾਹਿਬ ਨੇ 'ਅਨੰਦ ਸਾਹਿਬ ਬਾਣੀ' ਦਾ ਉਚਾਰਨ ਕੀਤਾ। ਉਪਰੰਤ ਆਪਣੇ ਸਪੁੱਤਰ ਬਾਬਾ ਮੋਹਨ ਜੀ ਨੂੰ ਬਾਬਾ ਸ੍ਰੀਚੰਦ ਜੀ ਦੀ ਭੇਟ ਚੜ੍ਹਾ ਆਏ। ਇਸ ਤਰ੍ਹਾਂ ਹੀ ਜਦੋਂ ਗੁਰੂ ਅਰਜਨ ਦੇਵ ਜੀ ਆਪ ਜੀ ਦੇ ਦਰਸ਼ਨਾਂ ਲਈ ਗਏ ਤਾਂ ਇੱਕ ਹਜਾਰ ਰੁਪਏ ਅਤੇ ਇੱਕ ਘੋੜਾ ਬਾਬਾ ਜੀ ਨੂੰ ਦਰਨ ਭੇਟ ਕੀਤਾ। ਇਸ ਸਬੰਧ ਵਿੱਚ ਹੀ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਜੀ ਦੇ ਦਰਸ਼ਨਾਂ ਲਈ ਗਏ ਤਾਂ ਆਪਣੇ ਸਭ ਤੋਂ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਨੂੰ ਭੇਟ ਕਰ ਆਏ। ਸੋ ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਤੋਂ ਲੈ ਕੇ ਸ੍ਰੀ ਗੁਰੂ ਹਰਗੋਬਿੰਦ ਜੀ ਤੱਕ ਸਾਰੇ ਗੁਰੂ ਸਾਹਿਬਾਨ ਬਾਬਾ ਜੀ ਦੀ ਹਜ਼ੂਰੀ ਵਿੱਚ ਹਾਜ਼ਰ ਹੋ ਕੇ ਗੁਰਮਤਿ ਦੇ ਪ੍ਰਚਾਰ ਲਈ ਵਿਚਾਰਾਂ ਕਰਦੇ ਰਹੇ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਚਾਰ ਉਦਾਸੀਆਂ ਵਿੱਚ ਸੰਸਾਰ ਭਰ ਦਾ ਰਟਨ ਕੀਤਾ। ਉਪਰੰਤ ਕਰਤਾਰਪੁਰ ਵਿਖੇ ਆ ਕੇ ਠਹਿਰ ਕਰਨ ਤੋਂ ਪਹਿਲਾਂ ਉਹਨਾਂ ਉਦਾਸੀ ਦਾ ਬਾਣਾ ਉਤਾਰ ਕੇ ਆਪਣੇ ਸਪੁੱਤਰ ਬਾਬਾ ਸ੍ਰੀਚੰਦ ਜੀ ਨੂੰ ਦੇ ਦਿੱਤਾ। ਜਿਸ ਨੂੰ ਪਹਿਨ ਕੇ ਬਾਬਾ ਜੀ ਗੁਰਮਤਿ ਦਾ ਪ੍ਰਚਾਰ ਕਰਨ ਲਈ ਦੂਰ ਦੁਰੇਡੇ ਦੇਸ਼ਾਂ ਪ੍ਰਦੇਸ਼ਾਂ ਸਿੰਧ, ਮੁਲਤਾਨ, ਸਰਹੱਦੀ ਸੂਬਾ (ਪਾਕਿਸਤਾਨ) ਅਫਗਾਨਿਸਤਾਨ ਅਤੇ ਇਸਦੇ ਨਾਲ ਲੱਗਦੇ ਸੋਵੀਅਤ ਰੂਸ ਦੇ ਪ੍ਰਦੇਸ਼ਾਂ ਵਿੱਚ ਗਏ। ਉਥੇ ਜਾ ਕੇ ਗੁਰਦੁਆਰੇ ਸਥਾਪਤ ਕੀਤੇ। ਕਰਤਾ 'ਸੱਚੀ ਖੋਜ' ਮੁਤਾਬਕ ਰੂਸ ਦੇ ਦਿੱਲੀ ਦਫਤਰ ਵਿਚੋਂ ਸਰਦਾਰ ਦਰਸ਼ਨ ਸਿੰਘ ਪਾਸੋਂ ਕਰਤਾ ਨੇ ਇੱਕ ਲੇਖ ਪ੍ਰਾਪਤ ਕੀਤਾ ਜਿਸਦਾ ਨਾਮ ਹੈ 'ਪੂਰਬੀ ਘੋਖ ਦੇ ਦ੍ਰਿਸ਼ਟੀਕੋਣ ਵਿੱਚ ਹਿੰਦੁਸਤਾਨੀ ਹੱਥ ਲਿਖਤਾਂ, ਆਦਿ ਗ੍ਰੰਥ ਦੀਆਂ ਤਿੰਨ ਸੈਂਚੀਆਂ ਵੀ ਸ਼ਾਮਲ ਹਨ। ਜਿਸਦਾ ਸੰਗ੍ਰਹਿ 1604 ਈ. ਵਿੱਚ ਹੋਇਆ ਸੀ। ਇਸ ਪ੍ਰਕਾਰ ਨਾਨਕਸ਼ਾਹੀ ਸੰਮਤ 135 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਤਿੰਨ

ਬੀਤਾਂ ਰੂਸ ਵਿੱਚ ਪੁੱਜ ਗਈਆਂ ਸਨ। ਜਿਸ ਤੋਂ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸੱਚਖੰਡ ਪਿਆਨਾ ਕਰ ਜਾਣ ਪਿੱਛੋਂ ਸਿਰਫ ਪੰਜ ਸਾਲਾਂ ਵਿੱਚ ਗੁਰੂ ਨਾਨਕ ਨਾਮ ਲੇਵਾ ਉਦਾਸੀ ਮਹਾਂਪੁਰਸ਼ ਜੋ ਕਿ ਬਾਬਾ ਸ੍ਰੀਚੰਦ ਜੀ ਦੇ ਵਰੋਸਾਏ ਹੋਏ ਸਨ, ਰੂਸ ਪੁੱਜ ਜਾਂਦੇ ਹਨ। ਸਬੂਤ ਵਜੋਂ ਸੋਵੀਅਤ ਰੂਸ ਬਾਕੂ ਜਵਾਲਾ ਵਿੱਚ ਇੱਕ ਮੰਦਰ ਹੈ, ਜਿਸ ਵਿੱਚ ਉਦਾਸੀਨ ਮਹਾਨਤਾ ਦਾ ਇਹ ਪੱਥਰ ਲੱਗਿਆ ਹੋਇਆ ਹੈ।

ੴ ਸਤਿਨਾਮ ਕਰਤਾ ਪੁਰਖ ਨਿਰਭੈ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ ਵਾਹਿਗੁਰੂ ਜੀ ਸਹਾਇ। ਬਾਬਾ ਏ ਦਾਸ ਦਾ ਚੇਲਾ, ਮੇਲਾ ਰਾਮ, ਤਿਸ ਕਾ ਚੇਲਾ ਕਰਤਾ ਰਾਮ ਉਦਾਸੀ ਜਵਾਲਾ ਮੈਂ ਧਰਮ ਕੀ ਜਗਹ ਬਨਾਇ ਗਿਆ ਵਾਹਿਗੁਰੂ॥ ਇਸ ਪੱਥਰ 'ਤੇ ਸੰਮਤ 1770 ਹੈ। ਬਾਕੂ ਸ਼ਹਿਰ ਸੋਵੀਅਤ ਆਜਰਬਾਈਜਨ ਦੀ ਰਾਜਧਾਨੀ ਹੈ। ਇਸਦੇ ਚੜ੍ਹਦੇ ਪਾਸੇ ਇੱਕ ਪਿੰਡ ਹੈ ਜਿਸਦਾ ਨਾਮ ਸੁਰਾਖਨ ਹੈ। ਇਸ ਪਿੰਡ ਦੀ ਪਹਾੜੀ ਉਤੇ ਇੱਕ ਮੰਦਰ ਬਣਿਆ ਹੋਇਆ ਹੈ। ਜਿਸ ਉਪਰ ਵੀ ਦੋ ਸਿੱਲਾਂ ਲੱਗੀਆਂ ਹੋਈਆਂ ਹਨ। ਇਸ ਤਰ੍ਹਾਂ ਗੁਰੂ ਨਾਨਕ ਨਾਮ ਲੇਵਾ, ਉਦਾਸੀ ਸਾਧੂ ਬਾਬਾ ਸ੍ਰੀਚੰਦ ਜੀ ਦੇ ਪੈਰ ਕਦਮਾਂ 'ਤੇ ਫੁੱਲ ਚੜ੍ਹਾਉਂਦੇ ਹੋਏ ਗੁਰਮਤਿ ਪ੍ਰਚਾਰ ਵਿੱਚ ਲੱਗੇ ਰਹੇ ਅਤੇ ਕਿਤੇ ਵੀ ਜਦੋਂ ਗੁਰਮਤਿ ਦੇ ਖਿਲਾਫ ਪ੍ਰਚਾਰ ਹੁੰਦਾ ਤਾਂ ਉਸਦਾ ਉੱਤਰ ਵੀ ਡੱਟ ਕੇ ਉਦਾਸੀ ਮਹਾਪੁਰਸ਼ ਹੀ ਦਿੰਦੇ ਰਹੇ। ਭਾਵੇਂ ਅੱਜਕਲ੍ਹ ਹਾਲਾਤ ਬਦਲ ਗਏ ਹਨ। ਉਦਾਸੀ ਸਾਧੂਆਂ ਦੇ ਡੇਰਿਆਂ ਨੂੰ ਗੁਰਦੁਆਰਿਆਂ ਦੀ ਮਲਕੀਅਤ ਦਰਸਾ ਕੇ, ਲੋਕਲ ਗਰਦੁਆਰਾ ਕਮੇਟੀਆਂ ਵਲੋਂ ਹੜੱਪ ਕੀਤਾ ਜਾ ਰਿਹਾ ਹੈ।

ਇਸ ਤਰ੍ਹਾਂ ਬਾਬਾ ਸ੍ਰੀਚੰਦ ਜੀ ਨੇ ਗੁਰਮਤਿ ਦੇ ਪ੍ਰਚਾਰ ਹਿੱਤ ਜੋ ਕੰਮ ਕੀਤਾ ਉਸ ਨੂੰ ਭੁਲਾਇਆ ਨਹੀਂ ਜਾ ਸਕਦਾ। ਉਦਾਸੀ ਸੰਪ੍ਰਦਾਇ ਦੇ ਇਤਿਹਾਸ ਵਿੱਚ ਭਗਤ ਗਿਰੀ ਭਗਤ ਭਗਵਾਨ ਜੀ ਦਾ ਬਾਬਾ ਸ੍ਰੀਚੰਦ ਜੀ ਨਾਲ ਮਿਲਾਪ ਦਾ ਜ਼ਿਕਰ ਆਉਂਦਾ ਹੈ। ਦੱਸਦੇ ਹਨ ਕਿ ਭਗਤ ਜੀ 'ਹਿੰਗਲਾਜ ਦੇਵੀ' ਦੀ ਯਾਤਰਾ ਨੂੰ ਜਾਂਦੇ ਹੋਏ ਠੱਟਾ (ਸਿੰਧ ਵਿੱਚ ਸਿੰਧ ਦਰਿਆ ਦੇ ਪੱਛਮੀ ਕੰਢੇ) ਵਿਖੇ ਬਾਬਾ ਸ੍ਰੀਚੰਦ ਜੀ ਨੂੰ ਮਿਲੇ ਸਨ। ਭਗਤ ਭਗਵਾਨ ਜੀ ਨੇ ਉਦਾਸੀ ਭੇਖ ਧਾਰਨ ਕਰ ਲੈਣ ਪਿੱਛੋਂ ਗੁਰਮਤਿ ਦਾ ਅਜਿਹਾ ਪ੍ਰਚਾਰ ਕੀਤਾ ਕਿ ਉਨ੍ਹਾਂ ਦੇ 360 ਚੇਲੇ ਵੀ ਬਾਬਾ ਜੀ ਦੇ ਚਰਨੀ ਲੱਗ ਕੇ ਸਿੱਖ ਸੱਜ ਗਏ ਸਨ। ਜਿਸ ਦੇ ਡੇਰੇ ਪਟਨਾ ਸਾਹਿਬ ਅਤੇ ਆਲੇ ਦੁਆਲੇ ਦੇ ਬਿਹਾਰ ਇਲਾਕੇ ਵਿੱਚ ਅੱਜ ਤੀਕ ਵੀ ਮੌਜੂਦ ਹਨ।

ਬਾਬਾ ਸ੍ਰੀਚੰਦ ਜੀ ਦਾ 'ਬਣਖੰਡੀ ਅਸਥਾਨ' ਗੁਜਰਾਤ ਸੌਰਾਸ਼ਟਰ ਵਿੱਚ ਗਿਰਨਾਰ ਪਰਬੱਤ ਵਿਖੇ ਵੀ ਹੈ ਜਿੱਥੇ ਉਦਾਸੀ ਸਾਧੂਆਂ ਨੇ ਜਮਾਤ ਰੂਪ ਵਿੱਚ ਇੱਕਠੇ ਹੋ ਕੇ ਪ੍ਰਭੂ ਦਾ ਸਿਮਰਨ ਭਜਨ ਕੀਤਾ। ਭਜਨ ਬੰਦਗੀ ਵਿੱਚ ਸਵੇਰੇ ਜਪੁਜੀ ਸਾਹਿਬ ਅਤੇ ਫਿਰ ਸਮਾਧੀ ਲਾ ਕੇ ਸਿਮਰਨ ਭਜਨ ਅਤੇ ਸ਼ਾਮ ਨੂੰ ਰਹਿਰਾਸ ਸਾਹਿਬ ਉਪਰੰਤ ਆਰਤੀ ਅਤੇ ਬਾਬਾ ਜੀ ਦੀ ਆਰਤੀ ਗਾਉਂਦੇ ਸਨ। ਬਾਬਾ ਸ੍ਰੀਚੰਦ ਜੀ ਦੇ ਪਹਿਲੇ ਚੇਲੇ ਬਾਬਾ ਗੁਰਦਿੱਤਾ ਜੀ ਹੋਏ ਹਨ ਜੋ ਕਿ ਸੱਤਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਰਾਇ ਜੀ ਦੇ ਪਿਤਾ ਸਨ। ਉਨ੍ਹਾਂ ਤੋਂ ਪਿੱਛੋਂ ਉਨ੍ਹਾਂ ਦੇ ਚਾਰ ਚੇਲੇ, ਬਾਲੂ ਹਸਨਾ ਜੀ, ਅਲਮਸਤ ਜੀ, ਫੂਲ ਸਾਹਿਬ ਜੀ ਅਤੇ ਗੋਵਿੰਦਾ ਜੀ ਹੋਏ ਹਨ। ਜਿਨ੍ਹਾਂ ਨੇ ਗੁਰਮਤਿ ਦੇ ਪ੍ਰਚਾਰ ਨੂੰ ਦੂਰ ਦੂਰ ਤੱਕ ਪਹੁੰਚਾਇਆ। ਇਨ੍ਹਾਂ ਵਿੱਚੋਂ ਅਲਮਸਤ ਜੀ ਨਾਨਕ ਮੱਤੇ ਜਾ ਕੇ ਸੇਵਾ ਕਰਦੇ ਰਹੇ।

ਬਾਬਾ ਸ੍ਰੀਚੰਦ ਜੀ ਆਪਣੀ ਬਿਰਧ ਅਵਸਥਾ ਸਮੇਂ ਪਹਾੜੀ ਰਿਆਸਤ ਚੰਬਾ ਪ੍ਰਦੇਸ ਵਿੱਚ ਰਾਵੀ ਦਰਿਆ ਦੀ ਵਾਦੀ ਵਿੱਚ ਵਿਚਰਦੇ ਰਹੇ। ਜਿੱਥੇ ਇੱਕ ਵਾਰ ਰਾਵੀ ਦਰਿਆ ਨੂੰ ਪਾਰ ਕਰਨ ਸਮੇਂ ਬੇੜੀ ਵਾਲੇ ਮੱਲਾਹ ਨੂੰ ਪਾਰ ਕਰਨ ਲਈ ਆਖਦਿਆਂ ਪਰ ਮੱਲਾਹ ਵਲੋਂ ਮਸ਼ਕਰੀ ਕਰਨ 'ਤੇ ਪੱਥਰ ਦੀ ਸਿੱਲ ਨੂੰ ਹੁਕਮ ਦਿੰਦੇ ਹੋਏ ਦਰਿਆ ਤੋਂ ਪਾਰ ਚਲੇ ਗਏ ਅਤੇ ਅਜਿਹੇ ਲੋਪ ਹੋਏ ਕਿ ਫਿਰ ਕਿਸੇ ਦੀ ਨਜ਼ਰੀ ਨਾ ਪਏ। ਸੋ ਬਾਬਾ ਸ੍ਰੀਚੰਦ ਜੀ ਬਿਨਾ ਸਰੀਰ ਦਾ ਤਿਆਗ ਕੀਤਿਆਂ ਸਣ-ਦੇਹੀ ਸੱਚਖੰਡ ਵਾਪਸ ਪਰਤ ਗਏ। ਇਹ ਗੱਲ 15 ਅੱਸੂ ਸੰਮਤ 1669 ਬਿ. (1612 ਈ.) ਦੀ ਹੈ।



## ਬੀਬੀ ਸਾਰਿਕਾ ਨਮਿੱਤ ਭੋਗ ਅਤੇ ਸ਼ਰਧਾਂਜਲੀ ਸਮਾਗਮ

ਅਕਾਲ ਪੁਰਖ ਦੇ ਭਾਣੇ ਅਨੁਸਾਰ 'ਵਰਤਮਾਨ ਹਿੰਦੁਸਤਾਨ' ਦੇ ਸੰਪਾਦਕ ਸਰਬ ਸ਼ਕਤੀਮਾਨ ਦੀ ਸਪੁੱਤਰੀ ਬੀਬੀ ਸਾਰਿਕਾ ਦਾ ਪਿਛਲੇ ਦਿਨੀਂ ਇੱਕ ਸੜਕ ਹਾਦਸੇ ਵਿੱਚ ਦਿਹਾਂਤ ਹੋ ਗਿਆ ਸੀ। ਬੀਬੀ ਸਾਰਿਕਾ ਨਮਿੱਤ ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ ਵਿਖੇ 22 ਸਤੰਬਰ 2008 ਨੂੰ ਭੋਗ ਅਤੇ ਸ਼ਰਧਾਂਜਲੀ ਸਮਾਗਮ ਹੋਇਆ। ਇਸ ਮੌਕੇ ਨਾਮਧਾਰੀ ਰਾਗੀ ਸੰਤ ਬਲਜੀਤ ਸਿੰਘ, ਸੰਤ ਗੁਰਮੀਤ ਸਿੰਘ ਨੇ ਸੰਗਤਾਂ ਨੂੰ ਇਲਾਹੀ ਬਾਣੀ ਨਾਲ ਜੋੜਿਆ। ਸ਼ਰਧਾਂਜਲੀ ਸਮਾਗਮ ਦੌਰਾਨ ਬੋਲਦਿਆਂ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਰੀਡਰ ਡਾ. ਮਨਜੀਤ ਸਿੰਘ ਨੇ ਬੀਬੀ ਸਾਰਿਕਾ ਦੇ ਸਮੂਹ ਪਰਵਾਰ ਨਾਲ ਹਮਦਰਦੀ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਗੁਰਬਾਣੀ ਅਨੁਸਾਰ ਕਿਸੇ ਨਿਯਮ ਅਧੀਨ ਪੰਜਾਂ ਤੱਤਾਂ ਦੇ ਮਿਲਾਪ ਦਾ ਨਾਂ ਜੀਵਨ ਹੈ ਅਤੇ ਇਨ੍ਹਾਂ ਪੰਜਾਂ ਤੱਤਾਂ ਦਾ ਮੁੜ ਆਪਣੇ ਮਹਾਤੱਤਾਂ ਵਿੱਚ ਵਿਲੀਨ ਹੋ ਜਾਣ ਦਾ ਨਾਮ ਮੌਤ ਹੈ। ਇਸ ਮੌਕੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਪੰਜਾਬ ਪ੍ਰਦੇਸ਼ ਕਾਂਗਰਸ ਦੇ ਸਾਬਕਾ ਪ੍ਰਧਾਨ ਸ੍ਰ. ਹਰਵਿੰਦਰ ਸਿੰਘ ਹੰਸਪਾਲ, ਦਿੱਲੀ ਦੇ ਸੂਬਾ ਸੁਖਦੇਵ ਸਿੰਘ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਬਜ਼ੁਰਗ ਸ਼ਾਇਰ ਹਰਭਜਨ ਸਿੰਘ ਨਿਰਦੋਸ਼, ਸ੍ਰੀ ਗੁਰਬਚਨ ਸਿੰਘ ਘੁੰਮਣ, ਸ੍ਰ. ਸੁਰਜੀਤ ਸਿੰਘ ਆਰਟਿਸਟ, ਪਬਲਿਕ ਪ੍ਰੋਸੀਕਿਉਟਰ ਗੁਰਭੇਜ ਸਿੰਘ ਗੁਰਾਇਆ, ਸ੍ਰ. ਹਰਭਜਨ ਸਿੰਘ ਰਤਨ, ਸ੍ਰੀ ਹਰੀਸ਼ ਅਰੋੜਾ, ਸ੍ਰੀ ਹਰਿੰਦਰ ਪਤੰਗਾ, ਸ੍ਰੀ ਸੁਰਜੀਤ ਸਿੰਘ ਜੋਬਨ ਅਤੇ ਵੱਡੀ ਗਿਣਤੀ ਵਿੱਚ ਪ੍ਰਮੁੱਖ ਨਾਮਧਾਰੀ ਸਖਸ਼ੀਅਤਾਂ ਨੇ ਸ਼ਿਰਕਤ ਕੀਤੀ। ਬੀਬੀ ਸਾਰਿਕਾ ਦੀ ਆਤਮਕ ਸ਼ਾਂਤੀ ਨਮਿੱਤ ਬੈਂਕਾਕ (ਥਾਈਲੈਂਡ) ਦੇ ਸੋਏ ਅਸ਼ੋਕ ਨਾਮਧਾਰੀ ਗੁਰਦੁਆਰੇ ਵਿਖੇ ਵੀ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ। ਨਿਊਯਾਰਕ (ਅਮਰੀਕਾ) ਵਿਖੇ ਵੀ ਬੀਬੀ ਸਾਰਿਕਾ ਦੀ ਆਤਮਕ ਕਲਿਆਣਤਾ ਹਿੱਤ ਅਰਦਾਸ ਕੀਤੀ ਗਈ।

# ਇਨਸਾਨੀਅਤ ਦੇ ਕਾਤਲ

ਇਹ ਬਹੁਤ ਦੁੱਖ ਦੀ ਗੱਲ ਹੈ ਕਿ ਇੱਕੀਵੀ ਸਦੀ ਵਿੱਚ ਪਹੁੰਚ ਕੇ ਵੀ ਭਾਰਤ ਦੇ ਕਈ ਲੋਕ ਧਰਮ, ਭਾਸ਼ਾ, ਜਾਤ-ਪਾਤ ਅਤੇ ਖੇਤਰ ਦੇ ਅਧਾਰ 'ਤੇ ਇੱਕ ਦੂਜੇ ਨਾਲ ਨਫਰਤ ਕਰਦੇ ਹਨ। ਕੋਈ ਸਮਾਂ ਸੀ ਜਦੋਂ ਭਾਰਤ 'ਚ ਛੂਤ-ਛਾਤ ਦੀ ਪ੍ਰਥਾ ਬਹੁਤ ਪ੍ਰਚਲਤ ਸੀ। ਉਚ ਸਰੇਣੀ ਦੇ ਲੋਕ ਨੀਵੀਂ ਸ਼ਰੇਣੀ ਦੇ ਲੋਕਾਂ ਕੋਲ ਬੈਠਣਾ ਤਾਂ ਦੂਰ, ਉਨ੍ਹਾਂ ਨੂੰ ਵੇਖਣਾ ਵੀ ਪਸੰਦ ਨਹੀਂ ਸਨ ਕਰਦੇ। ਜੇਕਰ ਕਦੇ ਨੀਵੀਂ ਸ਼ਰੇਣੀ ਦੇ ਲੋਕਾਂ ਦਾ ਪਰਛਾਵਾਂ ਵੀ ਉਚ ਸ਼ਰੇਣੀ ਦੇ ਲੋਕਾਂ 'ਤੇ ਪੈ ਜਾਂਦਾ ਤਾਂ ਉਹ ਇੱਕ ਅਪਸ਼ਗਨ ਸਮਝਿਆ ਜਾਂਦਾ ਸੀ। ਇਸੇ ਲਈ ਆਜ਼ਾਦ ਭਾਰਤ 'ਚ ਇਸ (ਛੂਤ-ਛਾਤ) ਨੂੰ ਮੰਨਣਾ ਸੰਵਿਧਾਨਕ ਤੌਰ 'ਤੇ ਵਰਜਿਤ ਕੀਤਾ ਗਿਆ ਹੈ।

ਲੇਕਿਨ ਅੱਜ ਵੀ ਸਥਿਤੀ ਇਹ ਹੈ ਕਿ ਕਈ ਲੋਕ ਕੁੱਝ ਰਾਜਨੀਤਕ ਨੇਤਾਵਾਂ ਦੇ ਪਿੱਛੇ ਲੱਗ ਕੇ ਧਰਮ, ਭਾਸ਼ਾ ਤੇ ਖੇਤਰ ਦੇ ਨਾਮ 'ਤੇ ਇੱਕ ਦੂਜੇ ਨੂੰ ਮਾਰਨ ਲਈ ਵੀ ਤਿਆਰ ਹੋ ਜਾਂਦੇ ਹਨ। ਇਸਦੀ ਸਭ ਤੋਂ ਵੱਡੀ ਉਦਾਹਰਣ ਹੈ ਗੁਜਰਾਤ। ਉਹੀ ਗੁਜਰਾਤ ਜਿਸ ਨੂੰ ਮਹਾਤਮਾ ਗਾਂਧੀ ਦੀ ਨਗਰੀ ਕਿਹਾ ਜਾਂਦਾ ਹੈ। ਉਸੇ ਗੁਜਰਾਤ ਵਿੱਚ ਧਰਮ ਦੇ ਨਾਂ ਤੇ ਹੋਏ ਦੰਗੇ-ਫਸਾਦਾਂ ਨੇ ਇਨਸਾਨੀਅਤ ਨੂੰ ਸ਼ਰਮਸਾਰ ਕਰ ਦਿੱਤਾ। ਅਨੇਕਾਂ ਲੋਕ ਮਾਰੇ ਗਏ, ਹਜ਼ਾਰਾਂ ਘਰ ਤਬਾਹ ਹੋ ਗਏ। ਇਹਨਾਂ ਦੰਗਿਆਂ ਦੇ ਆਧਾਰ ਤੇ ਹੀ ਕੁੱਝ ਲੋਕ ਆਪਣੀ ਰੋਟੀ ਸੇਕਦੇ ਰਹੇ।

ਹੁਣ ਮਹਾਰਾਸ਼ਟਰ 'ਚ ਨਵ-ਨਿਰਮਾਣ ਸੈਨਾ ਦੇ ਮੁਖੀ ਸ੍ਰੀ ਰਾਜ ਠਾਕਰੇ ਦੇ ਬਿਆਨਾਂ ਨੇ ਸਾਰੇ ਹਿੰਦੁਸਤਾਨ 'ਚ ਤਹਿਲਕਾ ਮਚਾ ਦਿੱਤਾ। ਉਸਦੇ ਬਿਆਨਾਂ ਨਾਲ ਖੇਤਰਵਾਦ ਨੂੰ ਲੈ ਕੇ ਅੱਗ ਭੜਕ ਉਠੀ। ਰਾਜ ਠਾਕਰੇ ਦੀ ਸੋਚ ਹੈ ਕਿ ਉਤਰੀ ਭਾਰਤ ਦੇ ਲੋਕ ਜਦੋਂ ਤੱਕ ਮਹਾਰਾਸ਼ਟਰ ਤੋਂ ਬਾਹਰ ਨਹੀਂ ਜਾਂਦੇ ਮਰਾਠੀ ਲੋਕ ਕਦੇ ਵੀ ਤਰੱਕੀ ਨਹੀਂ ਕਰ ਸਕਦੇ। ਇਸੇ ਤੇ ਨਵ-ਨਿਰਮਾਣ ਸੈਨਾ ਦੇ ਵਰਕਰਾਂ ਨੇ ਪੂਰੇ ਮਹਾਰਾਸ਼ਟਰ 'ਚ ਕੋਹਰਾਮ ਮਚਾ ਦਿੱਤਾ। ਉਤੱਰੀ ਭਾਰਤ ਦੇ ਲੋਕਾਂ ਨੂੰ ਕੁਟਿਆ ਜਾਣ ਲੱਗਾ, ਉਨ੍ਹਾਂ ਦੇ ਕਾਰੋਬਾਰ ਨੂੰ ਨੁਕਸਾਨ ਪਹੁੰਚਾਇਆ ਗਿਆ। ਮਜਬੂਰ ਹੋ ਕੇ ਬਹੁਤ ਸਾਰੇ ਲੋਕ ਮਹਾਰਾਸ਼ਟਰ ਛੱਡਣ ਲਈ ਮਜਬੂਰ ਹੋ ਗਏ ਹਨ।

ਬਿਹਾਰ, ਰਾਜਸਥਾਨ ਤੇ ਕਈ ਹੋਰ ਪ੍ਰਾਂਤਾਂ ਵਿੱਚ ਵੀ ਜਾਤ-ਪਾਤ ਨੂੰ ਲੈ ਕੇ ਅਕਸਰ ਝਗੜੇ ਹੁੰਦੇ ਰਹਿੰਦੇ ਹਨ। ਇਹਨਾਂ ਲੋਕਾਂ ਨੂੰ ਕੋਈ ਪੁੱਛੇ ਬਈ ਜੋ ਭਾਰਤੀ ਸਿਪਾਹੀ ਆਪਣੀ ਜਾਨ ਦਾ ਜੋਖਮ ਲੈ ਕੇ ਸਰਹੱਦ ਉਪਰ ਨਿਗਰਾਨੀ ਰੱਖ ਕੇ ਸਾਡੀ ਜਾਨ-ਮਾਲ ਦੀ ਹਿਫਾਜ਼ਤ ਕਰਦੇ ਹਨ, ਜੇ ਉਹ ਧਰਮ, ਭਾਸ਼ਾ ਤੇ ਜਾਤ-ਪਾਤ ਦੀ ਲਪੇਟ ਵਿੱਚ ਆ ਕੇ ਇੱਕ ਦੂਜੇ ਨੂੰ ਘ੍ਰਿਣਾ ਕਰਨ ਲੱਗਣ ਤਾਂ ਫਿਰ ਕੀ ਬਣੇ। ਜਦੋਂ ਦੇਸ਼ ਉਪਰ ਲੜਾਈ ਦਾ ਸੰਕਟ ਆਉਂਦਾ ਹੈ ਤਾਂ ਅਸੀਂ ਸਰਹੱਦ ਉਤੇ ਇੱਕਜੁੱਟ ਹੋ ਕੇ ਲੜਦੇ ਹਾਂ। ਧਰਮ ਜਾਂ ਜਾਤਾਂ ਦੀਆਂ ਵੰਡੀਆਂ ਨਹੀਂ ਪਾਉਂਦੇ। ਦੇਸ਼ ਦੇ ਲੋਕਾਂ ਨੂੰ ਹੁਣ ਜਾਗ੍ਰਿਤ ਹੋ ਕੇ ਫੁਟਪਾਊ ਤਾਕਤਾਂ ਖਿਲਾਫ ਸੰਘਰਸ਼ ਕਰਨਾ ਪਵੇਗਾ। ਫਿਰਕੂ ਰਾਜਨੀਤੀਵਾਨਾਂ ਦੀਆਂ ਘਿਣਾਉਣੀਆਂ ਚਾਲਾਂ ਨੂੰ ਸਮਝਣਾ ਪਵੇਗਾ ਤਾਂ ਜੋ ਅਸੀਂ ਇਹਨਾਂ ਨਫਰਤ ਭਰੇ ਬੰਧਨਾਂ ਤੋਂ ਮੁਕਤ ਹੋ ਕੇ ਸਦਾ ਮਿਲ ਕੇ ਰਹੀਏ। ਇਤਿਹਾਸ ਵੀ ਇਸ ਗਲ ਦੀ ਗਵਾਹੀ ਭਰਦਾ ਹੈ ਕਿ ਜੇਕਰ ਕੋਈ ਦੇਸ਼ ਅੰਦਰੂਨੀ ਰੂਪ ਵਿੱਚ ਮਜਬੂਤ ਨਹੀਂ ਹੈ ਤਾਂ ਵਿਦੇਸ਼ੀ ਤਾਕਤਾਂ ਉਸਦਾ ਫਾਇਦਾ ਉਠਾਉਂਦੀਆਂ ਹਨ। ਅਸੀਂ ਇੱਕ ਸੀ, ਇੱਕ ਹਾਂ ਅਤੇ ਹਮੇਸ਼ਾ ਇੱਕ ਰਹਾਂਗੇ। ਆਓ ਅਸੀਂ ਪ੍ਰਣ ਕਰੀਏ ਕਿ ਜੋ ਕੁੱਝ ਗੁਜਰਾਤ ਅਤੇ ਮਹਾਰਾਸ਼ਟਰ ਵਿੱਚ ਹੋਇਆ ਉਹ ਅਸੀਂ ਦੁਬਾਰਾ ਨਹੀਂ ਹੋਣ ਦੇਵਾਂਗੇ। ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਡੱਟ ਕੇ ਰਾਖੀ ਕਰਾਂਗੇ।

– ਹਰਸ਼ਪਾਲ ਜਿੰਦਲ

## ਪੰਜਾਬੀ ਸਭਿਆਚਾਰ ਦੀਆਂ ਜੜ੍ਹਾਂ ਮੋਹਿੰਜੋਦੜੋ ਤੇ ਹੜੱਪਾ ਵਿੱਚ – ਅਜੀਤ ਕੌਰ

ਨਵੀਂ ਦਿੱਲੀ - ਪਿਛਲੇ ਦਿਨੀਂ ਪੰਜਾਬੀ ਭਵਨ, ਨਵੀਂ ਦਿੱਲੀ ਵਿੱਚ ਪੰਜਾਬੀ ਦੀ ਪ੍ਰਸਿੱਧ ਗਲਪ ਲੇਖਕਾ ਸ੍ਰੀਮਤੀ ਅਜੀਤ ਕੌਰ ਨੇ ਖਚਾਖਚ ਭਰੇ ਹਾਲ ਵਿੱਚ ਲੇਖਕਾਂ ਤੇ ਬੁੱਧੀਜੀਵੀਆਂ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਪੰਜਾਬੀ ਸਭਿਆਚਾਰ ਦੀਆਂ ਜੜ੍ਹਾਂ 9000 ਸਾਲ ਪਹਿਲਾਂ ਦੀ ਮੋਹਿੰਜੋਦੜੋ ਦੀ ਹੜੱਪਾ ਸਭਿਅਤਾ ਤੱਕ ਪਹੁੰਚਦੀਆਂ ਹਨ। ਉਹ 'ਪੰਜਾਬ, ਪੰਜਾਬੀ ਅਤੇ ਪੰਜਾਬੀ ਸਭਿਆਚਾਰ' ਵਿਸ਼ੇ ਉਤੇ ਚੌਥਾ ਭਾਪਾ ਪ੍ਰੀਤਮ ਸਿੰਘ ਯਾਦਗਾਰੀ ਭਾਸ਼ਨ ਦੇ ਰਹੇ ਸਨ। ਉਹਨਾਂ ਕਿਹਾ ਕਿ ਅਫਗਾਨਿਸਤਾਨ ਦੀਆਂ ਹੱਦਾਂ ਤੋਂ ਲੈ ਕੇ ਦਿੱਲੀ ਤੱਕ ਦਾ ਇੱਕ ਵੇਲੇ ਦਾ ਵਿਸ਼ਾਲ ਪੰਜਾਬ ਅੱਜ ਇੱਕ ਛੋਟੀ ਜਿਹੀ ਸੂਬੀ ਬਣਕੇ ਰਹਿ ਗਿਆ ਹੈ। ਫਿਰ ਵੀ ਪੰਜਾਬੀ ਭਾਸ਼ਾ ਤੇ ਸਭਿਆਚਾਰ ਦਾ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਖੇਤਰ ਵਿੱਚ ਬੜਾ ਆਦਰ ਮਾਣ ਹੈ। ਸਮਾਗਮ ਦੇ ਆਰੰਭ ਵਿੱਚ ਪੰਜਾਬੀ ਸਾਹਿਤ ਸਭਾ ਦੇ ਡਾਇਰੈਕਟਰ ਡਾ. ਕਰਨਜੀਤ ਸਿੰਘ ਨੇ ਦੱਸਿਆ ਕਿ ਇਸ ਤੋਂ ਪਹਿਲਾਂ ਪ੍ਰੋ. ਭਗਵਾਨ ਜੋਸ਼, ਡਾ. ਅਮਰੀਕ ਸਿੰਘ, ਡਾ. ਜਸਵੰਤ ਸਿੰਘ ਨੇਕੀ ਇਹ ਯਾਦਗਾਰੀ ਭਾਸ਼ਨ ਦੇ ਚੁੱਕੇ ਹਨ। ਇਹ ਭਾਸ਼ਨ ਭਾਪਾ ਪ੍ਰੀਤਮ ਸਿੰਘ ਵਲੋਂ ਪੰਜਾਬੀ ਸਾਹਿਤ ਤੇ ਸਭਿਆਚਾਰ ਦੀ ਉਨਤੀ ਲਈ ਪਾਏ ਯੋਗਦਾਨ ਦੀ ਯਾਦ ਤਾਜ਼ਾ ਕਰਾਉਂਦੇ ਹਨ।

ਸਭਾ ਦੇ ਜਨਮ ਤੋਂ ਹੀ ਇਸ ਨਾਲ ਜੁੜੇ ਤੇ ਵਰਤਮਾਨ ਸਕੱਤਰ ਪਿਆਰਾ ਸਿੰਘ ਐਮ.ਏ ਨੇ ਇੱਕ ਗੁਲਦਸਤਾ ਪੇਸ਼ ਕਰਕੇ ਸ੍ਰੀਮਤੀ ਅਜੀਤ ਕੌਰ ਦਾ ਸਵਾਗਤ ਕੀਤਾ। ਸਭਾ ਦੀ ਚੇਅਰਪਰਸਨ ਡਾ. ਰੇਣੂਕਾ ਸਿੰਘ ਨੇ ਆਏ ਮਹਿਮਾਨ ਦਾ ਸੁਆਗਤ ਕਰਦਿਆਂ ਕਿਹਾ ਕਿ ਭਾਪਾ ਪ੍ਰੀਤਮ ਸਿੰਘ ਨੇ ਪੰਜਾਬੀ ਦੇ ਵਿਕਾਸ ਵਿੱਚ ਬਹੁ-ਪੱਖੀ ਯੋਗਦਾਨ ਪਾਇਆ ਹੈ। ਪੰਜਾਬੀ ਭਵਨ, ਜਿਸਦੇ ਆਡੀਟੋਰੀਅਮ ਵਿੱਚ ਅਸੀਂ ਬੈਠੇ ਹਾਂ, ਜਿੱਥੇ ਭਾਪਾ ਜੀ ਦੀ ਪੰਜਾਬੀ ਲੇਖਕਾਂ ਨੂੰ ਦੇਣ ਹੈ ਉਥੇ ਉਨ੍ਹਾਂ ਦੀ ਇੱਕ ਖਬਸੂਰਤ ਯਾਦਗਾਰ ਵੀ ਹੈ। ਆਪਣੇ ਪ੍ਰਧਾਨਗੀ ਭਾਸ਼ਨ ਵਿੱਚ ਸਿਰਮੌਰ ਪੰਜਾਬੀ ਲੇਖਕ ਕਰਤਾਰ ਸਿੰਘ ਦੁੱਗਲ ਨੇ ਅਜੀਤ ਕੌਰ ਵਲੋਂ ਦਿੱਤੇਂ ਗਏ ਦਿਲਚਸਪ ਅਤੇ ਵਿਚਾਰ-ਉਤੇਜਤ ਭਾਸ਼ਨ ਦੀ ਪ੍ਰਸ਼ੰਸਾ ਕੀਤੀ। ਸਭਾ ਦੀ ਜਨਰਲ ਸਕੱਤਰ ਡਾ. ਮਹਿੰਦਰ ਕੌਰ ਗਿੱਲ ਨੇ ਅੰਤ ਵਿੱਚ ਸਰੋਤਿਆਂ ਦਾ ਅਤੇ ਅਜੀਤ ਕੌਰ ਦਾ ਧੰਨਵਾਦ ਕੀਤਾ ਅਤੇ ਕਿਹਾ ਕਿ ਭਾਸ਼ਨ ਕਰਤਾ ਨੇ ਪੰਜਾਬੀ ਭਾਸ਼ਾ ਤੇ ਸਭਿਆਚਾਰ ਨੂੰ ਇਸਦੇ ਲੰਮੇ ਇਤਿਹਾਸ ਦੇ ਸੰਦਰਭ ਵਿੱਚ ਪੇਸ਼ ਕਰਦਿਆਂ ਬੜੀ ਖੂਬਸੂਰਤੀ ਨਾਲ ਬਿਆਨ ਕੀਤਾ ਹੈ ਕਿ ਪ੍ਰਾਚੀਨ, ਮੱਧ-ਕਾਲੀ ਤੇ ਆਧੁਨਿਕ ਪੜਾਵਾਂ ਉਤੇ ਵੈਦਿਕ, ਸੂਫੀ ਅਤੇ ਗੁਰਮਤਿ ਵਿਚਾਰ ਧਾਰਾ ਨੇ ਪੰਜਾਬੀ ਸਭਿਆਚਾਰ ਨੂੰ ਕਿਵੇਂ ਅਮੀਰ ਤੇ ਭਰਪੂਰ ਬਣਾਇਆ ਹੈ।

- ਡਾ. ਮਨਮੋਹਨ ਸਿੰਘ

# ਬਲੱਡ ਪ੍ਰੈਸ਼ਰ ਕੰਟਰੋਲ ਵਿੱਚ ਰੱਖਣ ਲਈ

ਅੱਜ ਕਲ੍ਹ ਹਰ ਇੱਕ ਵਿਅਕਤੀ ਬਲੱਡ ਪ੍ਰੈਸ਼ਰ ਦੀ ਗੱਲ ਕਰਦਾ ਹੈ। ਕੋਈ ਕਹਿੰਦਾ ਹੈ ਮੇਰਾ ਬਲੱਡ ਪ੍ਰੈਸ਼ਰ ਘੱਟ ਹੋ ਗਿਆ ਹੈ ਤੇ ਕੋਈ ਕਹਿੰਦਾ ਹੈ ਕਿ ਮੇਰਾ ਬਲੱਡ ਪ੍ਰੈਸ਼ਰ ਜ਼ਿਆਦਾ ਹੋ ਗਿਆ ਹੈ। ਘੱਟ ਬਲੱਡ ਪ੍ਰੈਸ਼ਰ ਦੇ ਕੇਸ ਵਿੱਚ ਸਿਰ ਦਰਦ, ਚੱਕਰ ਆਉਣਾ, ਗੁੱਸਾ ਆਉਣਾ ਆਦਿ। ਨਾਰਮਲ ਵਿਅਕਤੀ ਦਾ ਬਲੱਡ ਪ੍ਰੈਸ਼ਰ 80-120 ਹੋਣਾ ਚਾਹੀਦਾ ਹੈ। ਖਾਸ ਹਾਲਤਾਂ ਵਿੱਚ 100+ਉਮਰ ਦੀ ਸੀਮਾ ਵਿੱਚ ਹੋਵੇ ਤਾਂ ਖਤਰੇ ਵਾਲੀ ਗੱਲ ਨਹੀਂ ਹੁੰਦੀ। ਪਰ ਇਸ ਸਟੇਜ 'ਤੇ ਸਾਵਧਾਨੀਆਂ ਲੈਣ ਦੀ ਲੋੜ ਹੁੰਦੀ ਹੈ ਤਾਂ ਕਿ ਸਰੀਰ ਵਿਗੜ ਨਾ ਜਾਵੇ। ਅਸਲ ਵਿੱਚ ਇਸਨੂੰ ਬਿਮਾਰੀ ਨਹੀਂ ਮੰਨਿਆ ਜਾਣਾ ਚਾਹੀਦਾ ਬਲਕਿ ਇਹ ਮਨੁੱਖ ਦੇ ਮੈਂਟਲ ਸਟੇਜ 'ਤੇ ਨਿਰਭਰ ਕਰਦਾ ਹੈ। ਅੱਜ ਸਾਡੀ ਲਾਈਫ ਮਸ਼ੀਨ ਵਾਂਗ ਬਣ ਗਈ ਹੈ। ਸਾਡੀਆਂ ਜ਼ਿੰਦਗੀ ਦੀਆਂ ਇੱਛਾਵਾਂ ਏਨੀਆਂ ਵੱਧ ਗਈਆਂ ਹਨ ਕਿ ਉਹ ਸੀਮਤ ਸਾਧਨਾਂ ਵਿੱਚ ਪੂਰੀਆਂ ਨਹੀਂ ਹੁੰਦੀਆਂ। ਸਿੱਟੇ ਵਜੋਂ ਲੜਾਈ-ਝਗੜਾ, ਨੱਠ-ਭੱਜ, ਪੈਸੇ ਦੀ ਦੌੜ ਵੱਧ ਜਾਂਦੀ ਹੈ। ਇਹਨਾਂ ਹਾਲਤਾਂ ਵਿੱਚ ਮੈਂਟਲ ਸਟੇਜ ਅਪਸੈਟ ਹੋ ਜਾਂਦੀ ਹੈ। ਸਿੱਟੇ ਵਜੋਂ ਬਲੱਡ ਪ੍ਰੈਸ਼ਰ 'ਤੇ ਮਾੜਾ ਅਸਰ ਪੈਂਦਾ ਹੈ। ਇਸ ਤੋਂ ਇਲਾਵਾ ਪ੍ਰਦੂਸ਼ਣ, ਸ਼ੁੱਧ ਖੁਰਾਕ ਦਾ ਨਾ ਮਿਲਣਾ, ਖੇਤੀ ਉਤਪਾਦਨ ਵਿੱਚ ਕੀਟਨਾਸ਼ਕਾਂ ਤੇ ਰਸਾਇਣਿਕ ਖਾਦਾਂ ਦੀ ਵਰਤੋਂ ਨਾਲ ਖਾਣ ਵਾਲੀਆਂ ਵਸਤਾਂ ਸਾਡੇ ਪਾਚਨ ਸਿਸਟਮ 'ਤੇ ਅਸਰ ਕਰਦੀਆਂ ਹਨ। ਜਿਨ੍ਹਾਂ ਦਾ ਅਸਰ ਬਲੱਡ ਪ੍ਰੈਸ਼ਰ 'ਤੇ ਵੀ ਮਾੜਾ ਹੁੰਦਾ ਹੈ। ਸਾਨੂੰ ਬਲੱਡ ਪ੍ਰੈਸ਼ਰ ਨੂੰ ਕੰਟਰੋਲ ਕਰਨ ਲਈ ਦਵਾਈਆਂ ਦੀ ਥਾਂ ਆਪਣੇ ਖਾਣ-ਪੀਣ, ਉਠਣ-ਬੈਠਣ ਤੇ ਕੁਦਰਤੀ ਤਰੀਕੇ ਅਪਣਾਉਣੇ ਚਾਹੀਦੇ ਹਨ। ਸਾਨੂੰ ਨਿੱਤ ਦੇ ਜੀਵਨ ਵਿੱਚ ਜਲਦੀ ਸੌਂ ਕੇ ਜਲਦੀ ਉਠਣਾ ਚਾਹੀਦਾ ਹੈ। ਰਾਤ ਦਾ ਖਾਣਾ ਸੌਣ ਤੋਂ ਘੱਟੋ ਘੱਟ 2 ਘੰਟੇ ਪਹਿਲਾਂ ਖਾ ਲੈਣਾ ਚਾਹੀਦਾ ਹੈ। ਸਵੇਰੇ ਜੇ ਅਸੀਂ ਜਲਦੀ ਉਠਾਂਗੇ ਤਾਂ ਆਪਣਾ ਕੰਮਕਾਜ ਜਲਦੀ ਨਿਪਟਾ ਲਵਾਂਗੇ ਤੇ ਬੱਚਿਆਂ ਨੂੰ ਸਕੂਲ ਜਲਦੀ ਭੇਜਾਂਗੇ ਤੇ ਆਪ ਸਮੇਂ ਸਿਰ ਦਫਤਰ ਪਹੁੰਚ ਜਾਵਾਂਗੇ। ਇਸ ਤਰ੍ਹਾਂ ਸਾਡੀ ਸਵੇਰ ਦੀ ਟੈਂਸ਼ਨ ਨਹੀਂ ਹੋਵੇਗੀ ਤੇ ਬਲੱਡ ਪ੍ਰੈਸ਼ਰ ਵੀ ਕੰਟਰੋਲ ਵਿੱਚ ਰਹੇਗਾ।

ਸਵੇਰੇ ਉਠ ਕੇ ਸਭ ਤੋਂ ਪਹਿਲਾਂ ਬਿਨਾ ਬਰੱਸ਼ ਕੀਤੇ 800-1000 ਗਰਾਮ ਪਾਣੀ ਪੀਓ। ਜੇ ਹੋ ਸਕੇ ਤਾਂ ਤਾਂਬੇ ਦੇ ਭਾਂਡੇ ਵਿੱਚ ਪਾਣੀ ਰਖ ਲਵੋ ਤੇ ਉਹ ਪਾਣੀ ਸਵੇਰੇ ਉਠਣ ਸਾਰ ਹੀ ਪੀ ਲਵੋ ਤਾਂ ਜ਼ਿਆਦਾ ਲਾਭ ਹੋਵੇਗਾ। ਇਸ ਤਰ੍ਹਾਂ ਕਰਨ ਨਾਲ ਤੁਹਾਡਾ ਬਲੱਡ ਪ੍ਰੈਸ਼ਰ ਕੰਟਰੋਲ ਵਿੱਚ ਰਹੇਗਾ। ਕੋਸ਼ਿਸ਼ ਕਰੋ ਕਿ ਨਾਤ ਬਿਨਾ ਅਤੇ 5-10 ਮਿੰਟ ਰੱਬ ਦਾ ਨਾਂ ਲੈ ਕੇ ਹੀ ਚਾਹ ਪੀਓ। ਬੈਡ ਟੀ ਤੋਂ ਬਚੋ। ਨਮਕ ਅਤੇ ਚੀਨੀ ਘੱਟ ਮਾਤਰਾ ਵਿੱਚ ਵਰਤੋ। ਪੈਕਟ ਫੂਡਜ਼ ਬਿਲਕੁਲ ਨਾ ਖਾਓ। ਜੇ ਤੁਹਾਨੂੰ ਅਜਿਹੀ ਸਮੱਸਿਆ ਹੈ। ਮੂੰਹ ਦੇ ਮਿੱਠੇ ਦਾ ਸੁਆਦ ਪੂਰਾ ਕਰਨ ਲਈ ਸ਼ਹਿਦ, ਗੁੜ, ਖਜੂਰ ਦੀ ਵਰਤੋਂ ਕਰੋ। ਜ਼ਿਆਦਾ ਚੀਨੀ ਦੀ ਵਰਤੋਂ ਨਾਲ ਸਰੀਰ ਵਿੱਚ ਸੋਡੀਅਮ ਵੱਧ ਜਾਂਦਾ ਹੈ ਤੇ ਬਲੱਡ ਪ੍ਰੈਸ਼ਰ ਵੱਧ ਜਾਂਦਾ ਹੈ। ਉਹ ਘਿਓ ਤੇ ਤੇਲ ਵਰਤੋ ਜਿਹੜੇ ਬਨਸਪਤੀ ਤੋਂ ਪ੍ਰਾਪਤ ਹੁੰਦੇ ਹਨ ਤਾਂ ਕਿ ਚਰਬੀ ਨਾ ਵਧੇ। ਸਿਗਰਟਨੋਸ਼ੀ ਦੀ ਵਰਤੋਂ ਬਿਲਕੁਲ ਨਹੀਂ ਕਰਨੀ ਚਾਹੀਦੀ ਕਿਉਂਕਿ ਇਸ ਨਾਲ ਕੋਲੈਸਟਰੋਲ ਦੀ ਮਾਤਰਾ ਵੱਧਦੀ ਅਤੇ ਐਚ.ਡੀ.ਐਲ ਘੱਟਦਾ ਹੈ। ਸ਼ਾਕਾਹਾਰੀ ਬਣੋ, ਕਾਲੇ ਛੋਲਿਆਂ ਦੀ ਵਰਤੋਂ ਕਰੋ, ਹਰੀਆਂ ਸਬਜ਼ੀਆਂ ਅਤੇ ਸਲਾਦ ਖਾਓ, ਚਾਹ ਅਤੇ ਕਾਫੀ ਜ਼ਿਆਦਾ ਮਾਤਰਾ ਵਿੱਚ ਨਾ ਲਵੋ, ਦਿਨ ਵਿੱਚ 2-3 ਕੱਪ ਤੋਂ ਵੱਧ ਚਾਹ ਕਾਫੀ ਨੁਕਸਾਨ ਕਰ ਸਕਦੀ ਹੈ।

ਪਿਆਜ ਦੀ ਜ਼ਿਆਦਾ ਵਰਤੋਂ ਕਰਨੀ ਚਾਹੀਦੀ ਹੈ ਕਿਉਂਕਿ ਇਹ ਖੂਨ ਨੂੰ ਪਤਲਾ ਕਰਦਾ ਹੈ। ਕੋਲੈਸਟਰੋਲ ਦੀ ਮਾਤਰਾ ਵੀ ਘੱਟ ਹੁੰਦੀ ਹੈ। ਹਰ ਰੋਜ਼ 50 ਗਰਾਮ ਕੱਚਾ ਪਿਆਜ਼ ਖਾਣਾ ਚਾਹੀਦਾ ਹੈ।ਸੋਇਆਬੀਨ ਦੀ ਦਾਲ, ਸੋਇਆਬੀਨ ਕਣਕ ਵਿੱਚ ਮਿਲਾ ਕੇ ਆਟਾ ਪਿਸਾ ਲਵੋ। ਇਸਦੀ ਵਰਤੋਂ ਨਾਲ 25% ਕੋਲੈਸਟਰੋਲ ਘੱਟ ਜਾਂਦਾ ਹੈ। ਇਹ ਸਰੀਰ ਵਿੱਚ ਐਸ.ਡੀ.ਐਲ ਦੀ ਮਾਤਰਾ ਨੂੰ ਵੀ ਵਧਾਉਂਦਾ ਹੈ। ਤਰਬੂਜ ਦੇ ਚਿੱਟੇ ਹਿੱਸੇ ਦਾ ਰਸ ਵੀ ਬਲੱਡ ਪ੍ਰੈਸ਼ਰ ਲਈ ਲਾਭਦਾਇਕ ਹੈ।

ਸ਼ਹਿਦ ਦੀ ਵਰਤੋਂ ਵੀ ਸਾਡੇ ਲਈ ਬਹੁਤ ਲਾਭਦਾਇਕ ਹੈ। ਸ਼ਹਿਦ ਵਿੱਚ ਐਸਟੀਕੋਲੀਨ ਹੁੰਦਾ ਹੈ ਜੋ ਖੂਨ ਦੇ ਵਹਾਓ ਨੂੰ ਠੀਕ ਕਰਦਾ ਹੈ। ਅਲਫਾਫਾ ਫਲ ਜੋ ਅੰਤੜੀਆਂ ਨੂੰ ਨਰਮ ਕਰਦਾ ਹੈ ਅਤੇ ਬਲੱਡ ਪ੍ਰੈਸ਼ਰ ਨੂੰ ਕੰਟਰੋਲ ਕਰਦਾ ਹੈ।

ਬਾਥੂ ਇੱਕ ਕਿਸਮ ਦਾ ਸਾਗ ਹੈ ਤੇ ਇਸਦੀ ਵਰਤੋਂ ਖੂਨ ਦਾ ਦਬਾਓ ਕੰਟਰੋਲ ਰੱਖਣ ਲਈ ਲਾਭਦਾਇਕ ਹੈ। ਅਨਾਨਾਸ ਦੀ ਵਰਤੋਂ ਜਿਹਨਾਂ ਦਾ ਬਲੱਡ ਪ੍ਰੈਸ਼ਰ ਜ਼ਿਆਦਾ ਹੈ, ਲਈ ਬਹੁਤ ਲਾਭਦਾਇਕ ਹੈ। ਉਚੇ ਦਬਾਅ ਵਾਲੇ ਲੋਕਾਂ ਨੂੰ ਪੋਟਾਸ਼ੀਅਮ ਵਾਲੀਆਂ ਵਸਤੂਆਂ ਦੀ ਵਰਤੋਂ ਕਰਨੀ ਚਾਹੀਦੀ ਹੈ। ਜਿਵੇਂ ਕਿ ਖਜੂਰ, ਕਣਕ, ਮੂੰਗਫਲੀ, ਤਿਲ, ਸੂਰਜਮੁਖੀ ਦੇ ਬੀਜ ਆਦਿ ਦੀ ਵਰਤੋਂ ਕਰਨੀ ਚਾਹੀਦੀ ਹੈ। ਤੁਲਸੀ ਦੇ ਪੱਤੇ ਦਹੀ ਵਿੱਚ ਪਾ ਕੇ ਖਾਣ ਨਾਲ ਅਤੇ ਕਣਕ ਦੇ ਛੋਟੇ ਛੋਟੇ ਪੌਦਿਆਂ ਦਾ ਘਾਹ ਖਾਣ ਨਾਲ ਵੀ ਬਹੁਤ ਲਾਭ ਹੁੰਦਾ ਹੈ।

ਇਸ ਤੋਂ ਇਲਾਵਾ ਸਾਨੂੰ ਰੈਗੂਲਰ ਤੌਰ ਤੇ ਸੈਰ ਕਰਨੀ ਚਾਹੀਦੀ ਹੈ। ਨਾਰਮਲ ਵਿਅਕਤੀ ਨੂੰ 6-7 ਕਿਲੋਮੀਟਰ ਤੁਰਨਾ ਚਾਹੀਦਾ ਹੈ ਤਾਂ ਕਿ ਸਾਡੀ ਪਾਚਨ ਕਿਰਿਆ ਦਰੁਸਤ ਰਹੇ। ਜੇ ਪਾਚਣ ਕਿਰਿਆ ਠੀਕ ਹੈ ਤਾਂ ਕੋਈ ਬਿਮਾਰੀ ਨਹੀਂ ਆਉਂਦੀ। ਇਸਦੇ ਨਾਲ ਨਾਲ ਗਰਮੀਆਂ ਵਿੱਚ 25-30 ਗਲਾਸ ਪਾਣੀ ਤੇ ਸਰਦੀਆਂ ਵਿੱਚ 18-20 ਗਲਾਸ ਪਾਣੀ ਪੀਣਾ ਚਾਹੀਦਾ ਹੈ ਤਾਂ ਕਿ ਅਸੀਂ ਅਜਿਹੀਆਂ ਬਿਮਾਰੀਆਂ ਤੋਂ ਬਚ ਸਕੀਏ।

## ਦਿੱਲੀ ਵਿੱਚ ਵੀ ਲਾਇਬਰੇਰੀਆਂ ਖੋਹਲੀਆਂ ਜਾਣਗੀਆਂ

ਨਵੀਂ ਦਿੱਲੀ - ਪੰਜਾਬੀ ਸਾਹਿਤ ਸਭਾ ਦਿੱਲੀ ਦੀ ਕਾਰਜਕਾਰਨੀ ਦੀ ਮਿਤੀ 2 ਅਗਸਤ ਨੂੰ ਹੋਈ ਇੱਕਤਰਤਾ ਲਾਇਬਰੇਰੀਆਂ ਖੋਲ੍ਹਣ ਵਿਚ ਸਹਾਇਤਾ ਦਾ ਹੱਥ ਵਧਾਏਗੀ। ਸਭਾ ਪਹਿਲਾਂ ਹੀ ਪੰਜਾਬ ਦੇ ਪਿੰਡਾਂ ਵਿੱਚ 80 ਦੇ ਕਰੀਬ ਲਾਇਬਰੇਰੀਆਂ ਨੂੰ ਪੁਸਤਕਾਂ, ਰਸਾਲੇ ਅਤੇ ਅਖਬਾਰਾਂ ਤੋਂ ਇਲਾਵਾ ਫੁਟਕਲ ਖਰਚਿਆਂ ਲਈ 2000/- ਸਾਲਾਨਾ ਦੀ ਰਾਸ਼ੀ ਦੇ ਰੂਪ ਵਿੱਚ ਸਹਾਇਤਾ ਦੇ ਰਹੀ ਹੈ। ਪਹਿਲੇ ਪੜਾਅ ਉਤੇ ਦਿੱਲੀ ਦੇ ਹਰ ਜ਼ੋਨ ਵਿੱਚ ਇੱਕ ਲਾਇਬਰੇਰੀ ਲਈ ਸਹਾਇਤਾ ਜੁਟਾਈ ਜਾਵੇਗੀ। ਚਾਹਵਾਨ ਸੰਸਥਾਵਾਂ, ਸਭਾ ਦੇ ਦਫਤਰ ਪੰਜਾਬੀ ਭਵਨ, 10 ਰਾਊਜ਼ ਐਵੇਨਿਊ, ਨਵੀਂ ਦਿੱਲੀ-110002 ਨਾਲ ਸੰਪਰਕ ਕਰਕੇ ਵੇਰਵੇ ਸਹਿਤ ਜਾਣਕਾਰੀ ਹਾਸਲ ਕਰ ਸਕਦੀਆਂ ਹਨ।

समीक्षाकार : रेनु चौहान

# लफ़्ज़ों के आगोश में

हरिन्दर पतंगा रचित 'लफ़्ज़ों के आगोश में' काव्य पुस्तक के विमोचन समारोह में प्रस्तुत किये गये लेखों में से रेनु चौहान द्वारा प्रस्तुत लेख को प्रकाशित करते हुए प्रसन्नता अनुभव कर रहे हैं। — सम्पादक

हरिन्दर पतंगा नाम हम सब के लिए ही नया नहीं है। साहित्य जगत विशेष रुप से काव्य जगत में शायद ही कोई हागा, जिसने उनका नाम नहीं सुना होगा। हरिन्दर पतंगा पंजाबी, हिन्दी और अब उर्दू तीनों भाषाओं में ही लिखते हैं। गीतकार होने के साथ साथ वो अच्छे गायक व संगीतकार भी हं।

पंजाबी में उनकी पुस्तक "तुलसी दा बूटा" के बाद अब हिन्दी में "लफ़्ज़ों के आगोश में" आई है। शीघ ही उनकी अगली पुस्तक उर्दू में भी आने वाली है। पुस्तकों के अतिरिक्त उनके कई आडियो कैसेट व सी.डी भी रिलीज हो चुकी है। जैसा कि आप जानते है सूफीवाद तो उनके अंग अंग में बसा है –

सुन के रुह तक वजद में आ जाये,
उसका हर बोल ही निराला है।

पुस्तक "लफ़्ज़ों के आगोश में" की यदि हम बात करें तो इसमें गीतों को पढ़कर पायेंगे कि सच्चे गीत शायद इन्हीं को कहते है। समझने में आसान, जिन्हें गाना हो संभव तथा मात्राओं का भी इसके बावजूद उपमायें ऐसी जो आसानी से ढूंढे न मिले। कुछ ऐसे उदाहारण जो पढ़ने वाले को ताजगी से भर दें जैसे –

हम किसी को प्यार में अपना बनाये भी तो क्या।
इन्तजारी बेकरारी आहे पाये भी तो क्या।
अभी तो सर पर खड़ी है पीड़ा पर्वत सी मेरे,
बाद मेरे इस स गंगा निकल आये भी तो क्या।

यदि हम उनकी कविता में से दो–तीन पंक्तियां लेना चाहे तो असम्भव सा काम हो जाता है क्योंकि दो पक्तियों को लेकर बाकी को छोड़ना बहुत कठिन लगता है। पूरा का पूरा गीत, पढ़ने, सुनने अथवा सुनाने को मन करता है। जैसे –

सीप सी आख में हम भी अगर रहे होते।
कोई वजह न थी, मोती न हो गये होते।
प्यार सचमुच अगर, गुनाह हो गया होता,
कृष्ण राधा न कभी, दुनिया में पूजे जाते।
तड़प मछली की क्या है, सब समझ गये होते,
दो कदम गरम रेत पर जो गर चले होते।

इनकी जुर्रत तो देखिए यार और भगवान में इन्हें अंतर ही नज़र नहीं आता। अपनी पुस्तक में वह लिखते है –

चंदा को जब दुनिया ढूंढे,
मेरे घर मेहमान है होता
यार की ओट में छुप रहता है,
और कहां भगवान है होता।
जब भी सितम रोशनी ढाये,
टुकड़े–टुकड़े शमादान है होता।

कहीं–कहीं, कुछ–कुछ पढ़कर ऐसा लगता है बस चुपचाप पढ़ा या सुना जाये और कुछ न कहा जाये। जैसे–

शंख की आवाज़ सुनकर यूं लगा,
कैद थी जो शंख में आज़ाद है।

उम्र के सहरा में जो है गूंजती,
और नहीं कोई मेरी फरियाद है।
गुल की होती उम्र, महक की उम्र क्या,
वो तो अजर, अमर सदा आबाद है।

किसी रचना में दो या चार पंक्तियां भी ऐसी काम की निकल आये जो मन को छूलें तो वह रचना सफल कहलाती है। परन्तु उस रचना के बारे में आप क्या कहेंगे जिसकी हर एक पंक्ति अनूठी व साहित्यक लगे, जैसे–

वो मुद्दत बाद आ सीने लगाये क्या ज़रुरी है।
पूरी दिल की यह चाहत हो ही जाये, क्या जरुरी है।
किये हैं रास्ते रौशन, जला के दाग हिजरां के,
वो इस रस्ते से होकर गुजर जाये, क्या जरुरी है।
यह सच है, खुशबू के रास्ते हजारों उलझनें होती,
मेरी खातिर वो इनसे उलझ जाये, क्या जरुरी है।
मैं जिसकी राह में पत्थर सा बनके, कब से बैठा हूं,
'पतंगा' राम मेरा बन के आये, क्या जरुरी है।

इन गीतों में श्रृंगार रस, मिलन, विरह, सूफीवाद व प्रेम रस क्या नहीं है और कुछ ऐसा भी है जिसको क्या नाम दिया जाये तो वह कोई एक्सपर्ट ही बता सकता है जैसे–

किसको क्या बताऊं, मुझको क्या हुआ।
हवा को पकड़ने लगा था कि गिर पड़ा।
खेलता जो नीले अम्बर की गोद में,
झोंपड़ी में आकर कहां वो उतरता।
सोने को भी आग में परखते हैं लोग,
तू तो है पतंगा कच्ची माटी का घड़ा।
देख कर तूफान को कश्ती जो खोल दे,
यह कोई पतंगा ही होगा सिर फिरा।

यूं हम जानते है कि खामोशी भी बहुत बातें करती है। पर उन बातों को सुनना व समझना सब के बस की बात नहीं है। कुछ नहीं में से भी कुछ निकाल लाना यह कमाल भी पतंगा ही कर सकते है। वो कैसे वो ऐसे–

बेरंग लकीरों से इक रंग उभर आया
किसका है तस्सवुर यह नक्श उभर आया।

जो बात इन रचनाओं को पढ़ने व महसूस करने में है वह शब्दों में बयान करने में नहीं है। इसलिए मैं तो बस यही कहूंगी कि आप स्वयं पढ़ें व महसूस करें। अंत में बस इतना ही कहूंगी।

पत्थर की बस्ती, जाने क्या।
शीशा–ए–दिल के मायने क्या।
दर्दा ने डाला डेरा कुछ ऐसे
यह जख्म लगे मुस्काने क्या।
पहचान प्यार में खो जाती,
कोई हमको अब पहचाने क्या।

कुल मिला कर पुस्तक अच्छी है और व्यक्तिगत लाइब्रेरी में रखने योग्य है। पतंगा को इस कृति के प्रकाशन के लिए बहुत बहुत बधाई।





ਨੌਜਵਾਨ ਪ੍ਰਗਤੀਸ਼ੀਲ ਜਥੇ ਵਲੋਂ ਮਾਨਸਰੋਵਰ ਗਾਰਡਨ ਦੇ ਹੈਡਗੇਵਰ ਪਾਰਕ ਵਿਖੇ ਸਤਿਗੁਰੂ ਰਾਮ ਸਿੰਘ ਵਲੋਂ ਸ਼ੁਰੂ ਕੀਤੇ 'ਕੂਕਾ ਅੰਦੋਲਨ' ਦੀ 150ਵੀਂ ਵਰ੍ਹੇਗੰਢ ਅਤੇ ਸ਼ਹੀਦ ਭਗਤ ਸਿੰਘ ਦੇ 100ਵੇਂ ਜਨਮ ਦਿਵਸ ਨੂੰ ਸਮਰਪਤ ਸਮਾਗਮ ਵਿੱਚ 'ਕ੍ਰਾਂਤੀਕਾਰੀ ਸਖਸ਼ੀਅਤ' ਨਾਟਕ ਦਾ ਦ੍ਰਿਸ਼ ਅਤੇ ਦਰਸ਼ਕ।



ਪੰਜਵਾਂ ਸ਼ਹੀਦ ਬਾਬਾ ਲਹਿਣਾ ਸਿੰਘ ਯਾਦਗਾਰੀ ਸਨਮਾਨ ਸਾਂਝੇ ਤੌਰ ਤੇ ਪ੍ਰਾਪਤ ਕਰਨ ਵਾਲੇ ਪ੍ਰੋ. ਤਾਰਾ ਸਿੰਘ ਅਨਜਾਣ-ਬੀਬੀ ਜਸਪਾਲ ਕੌਰ ਅਤੇ ਪਰਵਾਰ। ਨਾਲ ਹਨ ਸ਼ਹੀਦ ਖਾਨਦਾਨ ਦੇ ਵਾਰਿਸ ਸੰਤ ਸੁਲੱਖਣ ਸਿੰਘ ਭੱਟੀ।



ਪਿਛਲੇ ਸਾਲਾਂ ਤੋਂ ਨਿਰੰਤਰ ਜਪ ਪ੍ਰਯੋਗ ਮੇਲੇ ਦੀ ਤਨ-ਮਨ-ਧਨ ਨਾਲ ਸੇਵਾ ਨਿਭਾਉਣ ਵਾਲੇ ਸ੍ਰੀ ਤਰਸੇਮ ਚੰਦ ਅਗਰਵਾਲ, ਉਨ੍ਹਾਂ ਦਾ ਪੁੱਤਰ ਅਤੁਲ ਮਿੱਤਲ ਅਤੇ ਪਰਵਾਰ ਸੰਗਤ ਵਿੱਚ ਅਰਦਾਸ ਸਮੇਂ।

Printed & Published by Sarve Shaktiman Printer, Publisher, Editor & Properietor, Printed at Bharat Press, A-26, Naraina Industrial Area Phase-II, New Delhi-26 & Published from J-29-B, Ramesh Nagar, New Delhi-15 Ph. 25441674, 25448648